

੧੫ ਅਪਰੈਲ ੨੦੦੭ ਸ੍ਰੀ ਭੈਣੀ ਸਾਹਿਬ
ਕੂਕਾ ਸ਼ਤਾਬਦੀ ਸਮਾਰੋਹ ਨੂੰ ਸੰਬੋਧਿਤ
ਕਰਦੇ ਹੋਏ ਪੰਜਾਬ ਦੇ ਮੁੱਖ ਮੰਤਰੀ
ਸਰਦਾਰ ਪ੍ਰਕਾਸ਼ ਸਿੰਘ ਬਾਦਲ




ਸ. ਬਾਦਲ ਭਾਸ਼ਨ ਦਿੰਦੇ ਹੋਏ।
ਸਰਬ ਪਾਰਟੀ ਮੈਂਬਰ
ਸਟੇਜ ਤੇ ਬਿਰਾਜਮਾਨ



ਸਤਿਗੁਰੂ ਜੀ ਦੀ ਆਮਦ

# ਵਰਿਆਮ

ਮਈ-੨੦੦੭

ਜਿਲਦ-੩੨

ਅੰਕ- ੭

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ': ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)


**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੯੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ


ਸੰਪਾਦਕੀ
ਡੇਢ ਸ਼ਤਾਬਦੀ ਦਾ ਪਹਿਲਾ ਸਮਾਗਮ
*—ਜਗਦੀਸ਼ ਸਿੰਘ ਵਰਿਆਮ* -------- ੨
ਸਤਿਗੁਰੂ ਰਾਮ ਸਿੰਘ ਤੇਰਾ ਕਲਯੁਗ ਵਿੱਚ ਝੰਡਾ ਝੂਲ ਰਿਹਾ *—ਡਾ. ਲਖਵੀਰ ਸਿੰਘ* --- ੫
"ਕਾਲਿਆਂ ਦਾ ਖੂਹ"
*—ਗਿਆਨੀ ਹੀਰਾ ਸਿੰਘ ਦਰਦ* ------ ੭
ਸਤਿਗੁਰੂ ਜਗਜੀਤ ਸਿੰਘ ਜੀ ਦਾ ਲੋਕ ਸੰਗੀਤ ਅਤੇ ਸੁਗਮ ਸੰਗੀਤ ਨੂੰ ਯੋਗਦਾਨ
*—ਡਾ. ਗੁਰਦਿੱਤ ਸਿੰਘ* ---------- ੧੧
ਇਕ ਲਾਰੇ ਜਿਹਾ ਵਾਅਦਾ
*—ਹਰਨੇਕ ਸਿੰਘ ਘੜੂੰਆਂ* -------- ੧੭
ਚੋਣਵੇਂ ਪੰਜਾਬੀ ਸ਼ਿਅਰ *—ਚਰਨ ਸੀਚੇਵਾਲਵੀ* - ੨੩
ਦੋ ਕਵਿਤਾਵਾਂ *—ਕੁਲਵੰਤ ਜਗਰਾਉਂ* ------ ੨੪
ਐਵੇਂ ਨਾ.... *—ਅਜੈਬ ਸਿੰਘ* ----------- ੨੫
ਬੁਢਾਪੇ ਦਾ ਅਨੰਦ *—ਅਜੈਬ ਸਿੰਘ* -------- ੨੫
ਚਾਰ ਰਚਨਾਵਾਂ
*—ਦਲਬੀਰ ਸਿੰਘ ਤਰਸ ਆਸਟ੍ਰੇਲੀਆ* ---- ੨੬
ਪ੍ਰੀਤਮ ਸਿੰਘ ਕਵੀ ਦੀ ਯਾਦ ਵਿਚ
*— ਜਗਦੀਸ਼ ਸਿੰਘ ਵਰਿਆਮ* -------- ੨੭
ਸਾਡਾ ਮੈਨੇਜਰ—ਪ੍ਰੀਤਮ ਸਿੰਘ 'ਕਵੀ'
*—ਬਲਦੇਵ ਮਾਧੋਪੁਰੀ* ------------- ੩੩
ਕ੍ਰਿਸ਼ਨ ਭਾਰਦਵਾਜ
*—ਜਗਦੀਸ਼ ਸਿੰਘ ਵਰਿਆਮ* -------- ੩੭
ਛੋਟਾ ਮੂੰਹ ਵੱਡੀ ਗੱਲ *—ਕ੍ਰਿਸ਼ਨ ਭਾਰਦਵਾਜ* -- ੩੮
ਖ਼ਬਰਨਾਮਾ -------------------------- ੪੧
ਪ੍ਰਤੀਕਿਰਿਆ ------------------------- ੪੬

# ਡੇਢ ਸ਼ਤਾਬਦੀ ਦਾ ਪਹਿਲਾ ਸਮਾਗਮ

੧੫ ਅਪਰੈਲ ੨੦੦੭, ਐਤਵਾਰ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਵਿਚ ਜੋ ਸਮਾਗਮ ਹੋਇਆ ਉਹ ਅਨੁਮਾਨ ਅਤੇ ਕਿਆਸ ਦੀਆਂ ਸਭ ਹੱਦਾਂ ਤੋੜ ਗਿਆ। ਸਮਾਗਮ ਸੀ ਕੂਕਾ ਅੰਦੋਲਨ ਦੇ ਆਰੰਭ ਦੀ ੧੫੦ ਦੀ ਵਰ੍ਹੇ ਗੰਢ ਮਨਾਉਣ ਦਾ। ਸੰਨ ੧੮੫੭ ਦੀ ਵਿਸਾਖੀ ਵਾਲੇ ਦਿਨ ਸਤਿਗੁਰੂ ਰਾਮ ਸਿੰਘ ਜੀ ਨੇ ਵਿਧੀਵਤ ਤੌਰ ਤੇ ਸ੍ਰੀ ਭੈਣੀ ਸਾਹਿਬ ਵਿਚ ਪੰਜ ਸਿੰਘਾਂ ਨੂੰ ਅਮ੍ਰਿਤਪਾਨ ਕਰਵਾ ਕੇ ਮੁਰਝਾ ਚੁੱਕੀ ਸਿੱਖੀ ਫੁਲਵਾੜੀ ਵਿਚ ਨਵੀਂ ਜਾਨ ਫੂਕੀ। ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਵਿਆਪਕ ਅਸਰ ਅਤੇ ਘੇਰੇਵਾਲਾ ਪ੍ਰੋਗਰਾਮ ਲੋਕਾਈ ਦੇ ਸਾਹਮਣੇ ਰੱਖਿਆ। ਉਸ ਵਿਚ ਹਰ ਪ੍ਰਕਾਰ ਦੀ ਗਿਰਾਵਟ ਦਾ ਸਮਾਧਾਨ ਸੀ। ਧਾਰਮਕ ਤੌਰ ਤੇ ਨਾਮ ਬਾਣੀ ਤੋਂ ਬੇਮੁਖ ਹੋ ਚੁੱਕੀ ਜਨਤਾ ਨੂੰ ਮੁੜ ਤੋਂ ਗੁਰੂ ਘਰ ਨਾਲ ਜੋੜਨ ਵਾਸਤੇ ਆਪਣੇ ਨਿੱਜੀ ਜੀਵਨ ਵਿਚ ਉੱਚਾ ਸੁੱਚਾ ਪਵਿਤਰ ਚਰਿੱਤ੍ਰ, ਅੰਮ੍ਰਿਤ ਵੇਲੇ ਦਾ ਜਾਗਣਾ, ਸਕੇਸੀ ਇਸ਼ਨਾਨ, ਨਾਮ ਸਿਮਰਣ, ਗੁਰਬਾਣੀ ਪਾਠ ਅਧਿਐਨ, ਸੱਚੀ ਸੁੱਚੀ ਕਿਰਤ, ਦਇਆ ਉਪਕਾਰ, ਮਾਸ ਸ਼ਰਾਬ ਸੇਵਨ ਦਾ ਤਿਆਗ ਅਤੇ ਹੋਰ ਸਤਿਜੁਗੀ ਗੱਲਾਂ ਸ਼ਾਮਲ ਸਨ। ਸਮਾਜ ਵਿਚ ਸਭ ਤੋਂ ਵੱਡੀ ਗਰਾਵਟ ਸੀ ਇਸਤਰੀ ਜਾਤੀ, ਬੀਬੀਆਂ, ਬੱਚੀਆਂ ਦੀ ਤਰਸਯੋਗ ਹਾਲਤ। ਜੰਮਦੀਆਂ ਕੁੜੀਆਂ ਮਾਰ ਦੇਣੀਆਂ, ਛੋਟੀ ਉਮਰੇ ਵਿਆਹ ਕਰ ਦੇਣਾ, ਲੜਕੀਆਂ ਨੂੰ ਪੈਸੇ ਲੈ ਕੇ ਵਿਆਹੁਣਾ ਜਾਂ ਵਟਾਂਦਰੇ ਦੇ ਸਾਕ ਕਰਨੇ, ਅਤੇ ਲੜਕੀਆਂ ਨੂੰ ਅਨਪੜ੍ਹ ਰੱਖਣਾ ਇਹ ਆਮ ਰਵਾਜ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਵਿਸਥਾਰਤ ਪ੍ਰੋਗਰਾਮ ਵਿਚ ਇਸ ਪਾਸੇ ਬਹੁਤ ਧਿਆਨ ਦਿੱਤਾ। ਬੀਬੀਆਂ ਨੂੰ ਵੀ ਅੰਮ੍ਰਿਤ ਛਕਾ ਕੇ ਬਰਾਬਰੀ ਤੇ ਲਿਆਂਦਾ। ਸਾਦਾ ਵਿਆਹ ਅਨੰਦ ਕਾਰਜ ਦੀ ਰੀਤ ਪ੍ਰਚਲਤ ਕੀਤੀ ਅਤੇ ਦਾਜ ਦਹੇਜ ਦੇ ਕੋਹੜ ਨੂੰ ਖਤਮ ਕੀਤਾ। ਆਪ ਨੇ ਸਿੰਘਾਂ ਵਿਚੋਂ ਜਿਥੇ ਮੁਖੀ ਸੂਬੇ ਥਾਪੇ ਉਥੇ ਬੀਬੀਆਂ ਨੂੰ ਵੀ ਸੂਬਿਆਂ ਦੀ ਪਦਵੀ ਦਿੱਤੀ। ਸਿਆਸੀ ਪ੍ਰੋਗਰਾਮ ਵਿਚ ਜਿਥੇ ਦੇਸ਼ ਨੂੰ ਸੁਤੰਤਰ ਕਰਨ ਵਾਸਤੇ ਸੁਦੇਸ਼ੀ ਅਤੇ ਨਾ ਮਿਲਵਰਤਨ ਨੂੰ ਸਿਆਸੀ ਹਥਿਆਰ ਵਜੋਂ ਏਜਾਦ ਕੀਤਾ ਉਥੇ ਬਦੇਸ਼ੀ ਗੋਰੀ ਸਾਮਰਾਜੀ ਸਰਕਾਰ ਦੇ ਸਮਾਨੰਤਰ ਆਪਣੀ ਹਕੂਮਤ ਕਾਇਮ ਕੀਤੀ। ਆਪਣੀ ਡਾਕ, ਆਪਣੀ ਨਿਆਂ ਪ੍ਰਣਾਲੀ ਅਤੇ ਆਪਣੀ ਹੀ ਟਰਾਂਸਪੋਰਟ ਆਪਣੇ ਹੀ ਵਿਦਿਅਕ ਅਦਾਰੇ। ਇਹ ਬਹੁਤ ਵਿਸਥਾਰਤ ਪ੍ਰੋਗਰਾਮ ਸੀ ਜਿਸ ਦੇ ਸਿਟਿਆਂ ਦਾ ਕਿਆਸ ਕਰ ਕੇ ਅੰਗਰੇਜ਼ ਹਾਕਮ ਭੈ ਭੀਤ ਹੋ ਗਏ। ਇਸੇ ਕਾਰਨ ਹੀ ਭਾਰੀ ਨਰਸੰਘਾਰ, ਤਸ਼ੱਦਦ ਅਤੇ ਜ਼ੁਲਮ ਕਰ ਕੇ ਨਾਮਧਾਰੀ ਅੰਦੋਲਨ ਨੂੰ ਦਬਾਇਆ ਗਿਆ। ਨਹੀਂ ਤਾਂ ਕੁੱਝ ਬੁਚੜਾਂ ਦੇ ਕਤਲ ਜਾਂ ਹੋਰ-ਗੜਬੜਾਂ ਏਡੇ ਵੱਡੇ ਜਬਰ ਦਾ ਕਾਰਨ ਨਹੀਂ ਹੋ ਸਕਦੇ। ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਮੁੱਖ ਸੂਬਿਆਂ ਸਹਿਤ ਬਗੈਰ ਮੁਕਦਮਾ ਚਲਾਇਆਂ ਬਗੈਰ ਦੋਸ਼ ਸਾਬਤ ਕੀਤਿਆਂ ਜਲਵਾਤਨ ਕੀਤਾ ਗਿਆ। ਬਹੁਤ ਭਾਰੀ ਬਲੀਦਾਨ ਨਾਮਧਾਰੀ ਸਮਾਜ ਨੇ ਦਿੱਤਾ ਹੈ।

ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਮਹਾਨ ਪੈਰੋਕਾਰਾਂ ਨੂੰ ਯਾਦ ਕਰਨ ਦਾ ਇਕ ਬਹਾਨਾ, ਇਕ ਅਵਸਰ ਇਸ ਡੇਢ ਸ਼ਤਾਬਦੀ ਸਮਾਗਮ ਨੇ ਪੈਦਾ ਕੀਤਾ ਹੈ। ਪੂਰੇ ਦੇਸ਼ ਵਾਲੇ ਸੰਨ ੧੮੫੭ ਦੇ ਗਦਰ ਜਾਂ ਪਹਿਲੀ ਜੰਗੇ-ਆਜ਼ਾਦੀ ਦੀ ੧੫੦ ਵੀਂ ਵਰ੍ਹੇ ਗੰਢ ਬੜੇ ਜ਼ੋਰ ਸ਼ੋਰ ਅਤੇ ਭਾਰੀ ਫੰਡਾਂ ਦੇ ਆਸਰੇ ਮਨਾ ਰਹੇ ਹਨ। ਸਰਕਾਰ ਅਤੇ ਗੈਰ ਸਰਕਾਰੀ ਅਦਾਰੇ, ਮੀਡੀਆ ਇਸ ਵਿਚ ਸਹਾਇਕ ਹੋ ਰਹੇ ਹਨ।

ਨਾਮਧਾਰੀ ਕੂਕਾ ਅੰਦੋਲਨ ਦੀ ਸ਼ੁਰੂਆਤ ਗਦਰ ਤੋਂ ਇਕ ਮਹੀਨਾ ਪਹਿਲਾਂ ਹੀ ਹੋ ਗਈ ਸੀ। ਨਾਮਧਾਰੀ ਸੰਗਤਾਂ ਇਸ ਡੇਢ ਸ਼ਤਾਬਦੀ ਅਵਸਰ ਨੂੰ ਆਪਣੀਆਂ ਭਾਵਨਾਵਾਂ ਅਤੇ ਸ਼ਰਧਾ ਨਾਲ ਮਨਾ ਰਹੀਆਂ ਹਨ। ਇਸ ਸੰਗ੍ਰਾਮ ਵਿਚ ਜਿੰਨੇ ਫੱਟ ਨਾਮਧਾਰੀਆਂ ਖਾਧੇ ਹਨ ਆਪਣਿਆਂ ਅਤੇ ਪਰਾਇਆਂ ਦੇ, ਜਿਨਾਂ ਖੂਨ ਇਹਨਾਂ ਦਾ ਵਗਿਆ ਹੈ, ਉਸ ਸਾਰੇ ਨੂੰ ਸੋਚ ਕੇ ਭਾਵੁਕ ਹੋ ਜਾਣਾ ਕੁਦਰਤੀ ਹੈ। ਅੱਜ ਇਹ ਦਿਨ, ਇਹ ਸਾਲ ਮਨਾਉਂਦਿਆਂ ਉਹ ਸਾਰਾ ਕੁਝ ਮੁੜ ਤਾਜ਼ਾ ਹੋ ਗਿਆ ਹੈ।

ਇਹ ਬਹੁਤ ਚੰਗੀ ਅਤੇ ਤਸੱਲੀ ਵਾਲੀ ਗੱਲ ਹੈ ਕਿ ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਦੀ ਅਗਵਾਈ ਵਿਚ ਪੰਜਾਬ ਸਰਕਾਰ ਨੇ ਕੂਕਾ ਅੰਦੋਲਨ ਦੀ ਇਸ ਸ਼ਤਾਬਦੀ ਨੂੰ ਰਾਜ ਪੱਧਰ ਤੇ ਮਨਾਉਣ ਦਾ ਨਿਰਨਾ ਲਿਆ ਹੈ। ੧੫

ਅਪਰੈਲ ਨੂੰ ਸ੍ਰੀ ਭੈਣੀ ਸਾਹਿਬ ਵਿਚ ਰਾਜ ਪੱਧਰ ਦੇ ਪ੍ਰੋਗਰਾਮ ਵਿਚ ਸ. ਪ੍ਰਕਾਸ਼ ਸਿੰਘ ਬਾਦਲ ਆਪ ਵੀ ਆਏ ਅਤੇ ਉਹਨਾਂ ਦੀ ਸਾਰੀ ਕੈਬੀਨਟ ਵੀ ਹੁੰਮ ਹੁਮਾ ਕੇ ਪੁੱਜੀ। ਬਹੁਤ ਸਾਰੇ ਐਮ. ਐਲ. ਏਜ਼. ਅਤੇ ਹੋਰ ਸਿਆਸੀ ਲੀਡਰ ਵੀ ਆਏ।

ਕਾਂਗਰਸ ਪਾਰਟੀ ਵਲੋਂ ਆਪੋਜ਼ੀਸ਼ਨ ਲੀਡਰ ਬੀਬੀ ਰਾਜਿੰਦਰ ਕੌਰ ਭੱਠਲ ਵੀ ਆਏ ਅਤੇ ਕਾਂਗਰਸ ਦੇ ਕਈ ਐਮ. ਐਲ. ਏ. ਅਤੇ ਸਿਰਕੱਢ ਨੇਤਾ ਵੀ ਹਾਜ਼ਰ ਸਨ। ਦੇਸ਼ ਦੀਆਂ ਸਾਰੀਆਂ ਰਾਜਸੀ ਅਤੇ ਧਾਰਮਿਕ ਧਿਰਾਂ ਦੇ ਵੱਡੇ ਲੀਡਰ ਆਏ। ਪ੍ਰਸਿੱਧ ਵਾਤਾਵਰਨ ਸੁਧਾਰਕ ਬਾਬਾ ਬਲਬੀਰ ਸਿੰਘ ਸੀਚੇਵਾਲ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਵਲੋਂ ਬਾਬਾ ਚੂਹੜ ਸਿੰਘ, ਰਾਧਾ ਸੁਆਮੀ ਗੁਰੂ ਮਹਾਰਾਜ ਬਾਬਾ ਗੁਰਿੰਦਰ ਸਿੰਘ ਢਿਲੋਂ ਬਿਆਸ ਵਲੋਂ ਨਿਜੀ ਚਿੱਠੀ ਲੈ ਕੇ ਸ. ਹਰਮਹਿੰਦਰ ਸਿੰਘ ਸੇਠੀ, ਵਿਸ਼ਵ ਹਿੰਦੂ ਪ੍ਰੀਸ਼ਦ ਦੇ ਪ੍ਰਧਾਨ ਸ੍ਰੀ ਅਸ਼ੋਕ ਸਿੰਘਲ, ਲੋਕ ਸਭਾ ਦੇ ਡਿਪਟੀ ਸਪੀਕਰ ਸ. ਚਰਨਜੀਤ ਸਿੰਘ ਅਟਵਾਲ, ਲੋਕ ਭਲਾਈ ਪਾਰਟੀ ਦੇ ਪ੍ਰਧਾਨ ਸ. ਬਲਵੰਤ ਸਿੰਘ ਰਾਮੂਵਾਲੀਆ, ਕਿਸਾਨ ਆਗੂ ਮੰਡੀ ਬੋਰਡ ਦੇ ਚੇਅਰਮੈਨ ਸ. ਅਜਮੇਰ ਸਿੰਘ ਲੱਖੋਵਾਲ, ਡਾ. ਮੁਹੰਮਦ ਸ਼ਫੀ ਅਨਸਾਰੀ ਸੁਨਾਮ ਸੰਗਰੂਰ ਵਾਲੇ ਪੰਜਾਬ ਬੀ. ਜੇ. ਪੀ. ਦੇ ਪ੍ਰਧਾਨ ਸ੍ਰੀ ਅਵਿਨਾਸ਼ ਰਾਏ ਖੰਨਾ ਐਮ.ਪੀ, ਬਾਬਾ ਸੁਖਦੇਵ ਮੁਨੀ, ਸਤਪਾਲ ਗੋਸਾਈ ਡਿਪਟੀ ਸਪੀਕਰ ਪੰਜਾਬ ਵਿਦਾਨ ਸਭਾ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਜਥੇਦਾਰ ਹੀਰਾ ਸਿੰਘ ਗਾਬੜੀਆ ਮੰਤਰੀ, ਸੁਖਪਾਲ ਸਿੰਘ ਖਹਿਰਾ ਐਮ. ਐਲ. ਏ, ਸ. ਤੇਜਿੰਦਰ ਸਿੰਘ ਸੰਧੂ ਪਟਿਆਲਾ, ਅਵਤਾਰ ਸਿੰਘ ਬਰਾੜ, ਨਿਹੰਗ ਮੁਖੀ ਬਾਬਾ, ਅਜੀਤ ਸਿੰਘ ਪੂਹਲਾ, ਸਮੇਤ ਅਣਗਿ ਲੀਡਰ ਐਮ. ਐਲ. ਏ ਚੇਅਰਮੈਨ ਹਾਜ਼ਰ ਸਨ।

ਪੰਡਾਲ ਤਾਂ ਲਬਾ ਲਬ ਭਰਿਆ ਸੀ ਪਰ ਉਸ ਤੋਂ ਦੁਗਣੀ ਤੋਂ ਜ਼ਿਆਦਾ ਸੰਗਤ ਤਾਂ ਪੰਡਾਲ ਤੋਂ ਬਾਹਰ ਦਰਖਤਾਂ ਹੇਠ ਬਰਾਂਡਿਆਂ ਵਿਚ ਅਤੇ ਘਾਹ ਤੇ ਬੈਠੀ ਸੀ। ਇਕ ਅੱਧੀ ਵਾਰ ਕਿਸੇ ਬੰਦੇ ਦੀ ਝਲਕ ਪਈ ਤਾਂ ਫੇਰ ਦੂਸਰੀ ਵਾਰ ਨਹੀਂ ਮਿਲਿਆ।

ਲੇਖਕ ਮੰਡਲ ਵਿਚੋਂ ਵੀ ਤਰਦੀ ਤਰਦੀ ਨਜ਼ਰ ਨਾਲ ਜੋ ਨਜ਼ਰੀਂ ਪਏ, ਉਹ ਸਨ ਪ੍ਰੋ. ਕਿਰਪਾਲ ਸਿੰਘ ਕਸੇਲ, ਸ. ਗੁਲਜ਼ਾਰ ਸਿੰਘ ਸੰਧੂ ਅਤੇ ਉਹਨਾਂ ਦੀ ਜੀਵਨ ਸਾਥਨ ਡਾ. ਸੁਰਜੀਤ ਕੌਰ, ਡਾ. ਜੁਗਿੰਦਰ ਸਿੰਘ ਗੁਰੂ ਰਾਮ ਸਿੰਘ ਚੇਅਰ ਵਾਲੇ, ਪ੍ਰੇਮ ਗੋਰਖੀ ਅਤੇ ਉਹਨਾਂ ਦੇ ਹੋਰ ਮਿਤਰ, ਪ੍ਰੋ. ਤਾਰਾ ਸਿੰਘ ਅਨਜਾਣ, ਸ. ਜਸਵਿੰਦਰ ਸਿੰਘ ਹਿਸਟੋਰੀਅਨ, ਸੂਬਾ ਸੁਰਿੰਦਰ ਕੌਰ ਖਰਲ, ਸ. ਸੁਵਰਨ ਸਿੰਘ ਵਿਰਕ, ਸੇਵਕ ਹਰਪਾਲ ਸਿੰਘ, ਅਜੀਤ ਸਿੰਘ ਲਾਇਲ। ਸਟੇਜ ਤੇ ਨਾਮਧਾਰੀ ਸਮਾਜ ਵਲੋਂ ਬੋਲਣ ਵਾਲੇ ਸਨ, ਸ. ਹਰਵਿੰਦਰ ਸਿੰਘ ਹੰਸਪਾਲ ਸ. ਸੁਰਿੰਦਰ ਸਿੰਘ ਨਾਮਧਾਰੀ, ਸੰਪਾਦਕ ਵਰਿਆਮ ਜਗਦੀਸ਼ ਸਿੰਘ, ਅਤੇ ਸਟੇਜ ਚਲਾਉਣ ਵਾਲੇ ਸੂਬਾ ਬਲਵਿੰਦਰ ਸਿੰਘ ਝੱਲ ਅਤੇ ਸੰਤ ਅਜੀਤ ਸਿੰਘ ਨਾਮਧਾਰੀ ਲੁਧਿਆਣਾ। ਦੂਰਦਰਸ਼ਨ ਜਲੰਧਰ ਵਲੋਂ ਲਾਈਵ ਪ੍ਰੋਗਰਾਮ ਟੈਲੀਕਾਸਟ ਕੀਤਾ ਗਿਆ। ਸ. ਬਲਦੇਵ ਸਿੰਘ ਸਲੋਤਰਾ, ਸ. ਤੀਰਥ ਸਿੰਘ ਢਿਲੋਂ ਨੇ ਅਣਥਕ ਮਿਹਨਤ ਨਾਲ ਇਹ ਕਾਰਜ ਕੀਤਾ।

ਵਿਸ਼ੇਸ਼ ਆਓ ਭਗਤ ਵਿਚ ਲੁਧਿਆਣਾ ਅਤੇ ਸ੍ਰੀ ਭੈਣੀ ਸਾਹਿਬ ਦੀ ਸੰਗਤ ਸੀ। ਸੂਬਾ ਹਰਭਜਨ ਸਿੰਘ, ਸੂਬਾ ਅਮਰੀਕ ਸਿੰਘ, ਸੂਬਾ ਰਤਨ ਸਿੰਘ, ਸੂਬਾ ਜਸਬੀਰ ਸਿੰਘ ਬਹੁਤ ਨਿਰਮਾਨਤਾ ਨਾਲ ਇਹ ਕਾਰਜ ਸਾਂਭ ਰਹੇ ਸਨ। ਬੀਬੀਆਂ ਦਾ ਜੱਥਾ ਪ੍ਰਧਾਨ ਸੁਖਜੀਤ ਕੌਰ ਦੀ ਅਗਵਾਈ ਵਿਚ ਸਾਰਾ ਦਿਨ ਤਤਪਰ ਰਿਹਾ। ਸਾਰੇ ਸੇਵਕਾਂ ਦੇ ਨਾਮ ਅਤੇ ਪ੍ਰੋਗਰਾਮ ਦੀ ਰਿਪੋਰਟ ਦੇਣੀ ਅਸੰਭਵ ਹੈ।

ਸਮਾਗਮ ਦੀ ਰਿਪੋਰਟ ਅਖਬਾਰਾਂ ਵਿਚ ਵਿਸਥਾਰ ਸਹਿਤ ਛੱਪ ਚੁੱਕੀ ਹੈ। ਮੀਡੀਆ ਦਾ ਕੰਮ ਕਮਾਲ ਦਾ ਸੀ।

ਸਿਦਕ ਅਤੇ ਗਰਮੀ ਦਾ ਮੁਕਾਬਲਾ ਸੀ ਜਿਸ ਵਿਚ ਸਿਦਕ ਅਤੇ ਵਿਸ਼ਵਾਸ਼ ਦੀ ਜਿੱਤ ਹੋਈ। ਏਡਾ ਵੱਡਾ ਸਮਾਗਮ ਜਾਂ ਸੰਨ ੧੯੫੯ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਸਮੇਂ ਹੋਇਆ ਸੀ ਜਾਂ ਹੁਣ ਹੋਇਆ। ਹੁਣ ਵਾਲਾ ਸਮਾਗਮ ਕਈ ਗੱਲਾਂ ਵਿਚ ਵੱਡਾ ਤੇ ਵਿਲੱਖਣ ਸੀ।

ਸੰਤ ਜਗਤਾਰ ਸਿੰਘ, ਉਦੇ ਸਿੰਘ ਜੀ, ਸੰਤ ਰਛਪਾਲ ਸਿੰਘ, ਹਰਪਾਲ ਸਿੰਘ ਸੇਵਕ, ਸ. ਹਰਵਿੰਦਰ ਸਿੰਘ ਹੰਸਪਾਲ, ਸ. ਸੁਰਿੰਦਰ ਸਿੰਘ ਅਤੇ ਸਾਥੀਆਂ ਦੀ ਘਾਲ ਥਾਏਂ ਪਈ ਹੈ। ਉਹ ਵਧਾਈ ਦੇ ਪਾਤਰ ਹਨ। ਪੂਰੀ ਰਿਪੋਰਟ ਸਾਡੇ ਵਸ ਦੀ ਗੱਲ ਨਹੀਂ, ਕੁਝ ਕੁ ਤਸਵੀਰਾਂ ਹਨ ਜੋ ਕੁਝ ਘਾਟਾ ਪੂਰਾ ਕਰਨਗੀਆਂ। ਬਦੇਸ਼ਾਂ ਤੋਂ ਵੀ ਸੰਗਤਾਂ ਆਈਆਂ। ਸਾਰੀ ਮਹਿਮਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੀ ਜਿਹਨਾ ਏਡਾ ਕਾਰਜ ਕਰਵਾ ਲਿਆ।

*—ਜਗਦੀਸ਼ ਸਿੰਘ ਵਰਿਆਮ*

# ਸਤਿਗੁਰੂ ਰਾਮ ਸਿੰਘ ਤੇਰਾ ਕਲਯੁਗ ਵਿੱਚ ਝੰਡਾ ਝੂਲ ਰਿਹਾ

*—ਡਾ. ਲਖਵੀਰ ਸਿੰਘ*
*ਰਾਮਪੁਰਾ ਫੂਲ (ਬਠਿੰਡਾ)*

ਸਤਿਗੁਰੂ ਰਾਮ ਸਿੰਘ ਜੀ ਦੇ ੧੫੦ ਸਾਲਾ ਖਾਲਸਾ ਸਾਜਨਾ ਦਿਵਸ 'ਤੇ ਭੈਣੀ ਸਾਹਿਬ ਕਾਫਲੇ ਦੇ ਰੂਪ ਵਿਚ ਜਾਣ ਲਈ ਘਰ-ਘਰ ਅਤੇ ਪਿੰਡ-ਪਿੰਡ ਜਾ ਕੇ ਸੱਦਾ ਦੇਣ ਦਾ ਮੌਕਾ ਮਿਲਿਆ। ਹਾੜੀ ਦੀ ਫਸਲ ਦੇ ਬਾਵਜੂਦ ਹਰ ਕੋਈ ਜਾਣ ਲਈ ਤਿਆਰ ਸੀ। ਜਿਨਿਆਂ ਨੇ ਜਾਣ ਲਈ ਆਖਿਆ ਤੁਰਨ ਵੇਲੇ ਸੰਗਤ ਉਸ ਤੋਂ ਵੀ ਜਿਆਦਾ ਸੀ, ਤੇ ਉਤਸ਼ਾਹ ਦਾ ਤਾਂ ਕੋਈ ਅੰਤ ਹੀ ਨਹੀਂ ਸੀ। ਅਸੀਂ ਰਾਮਪੁਰਾ ਫੂਲ ਤੋਂ ਸਤਿਗੁਰੂ ਰਾਮ ਸਿੰਘ ਜੀ ਦੀ ਆਦਮਕੱਦ ਤਸਵੀਰ ਜਿਪਸੀ ਤੇ ਫਿਟ ਕਰ ਕੇ ਕਾਫਲੇ ਦੇ ਅੱਗੇ ਲਗਾ ਕੇ ਦਿਵਾਨ ਸਜਾਉਂਦਿਆਂ ਭੈਣੀ ਸਾਹਿਬ ਵੱਲ ਚਾਲੇ ਪਾਏ। ਧਨੌਲੇ ਪਹੁੰਚਦਿਆਂ ਹੀ ਸੂਬਾ ਜਰਨੈਲ ਸਿੰਘ ਬਠਿੰਡਾ ... ਗੀਆਂ ਬੱਸਾਂ ਦਾ ਕਾਫਲਾ ਨਾਲ ਤੁਰਿਆ। ਉਥੇ ਹੀ ਆਣ ਪਹੁੰਚੀਆਂ ਡੱਬਵਾਲੀ ਦੀ ਸੰਗਤ ਦੀਆਂ ਗੱਡੀਆਂ। ਲੁਧਿਆਣੇ ਵਿੱਚੋਂ ਅੱਗੇ ਨਿਕਲੇ ਤਾਂ ਨਾਮਧਾਰੀਆਂ ਦੀਆਂ ਗੱਡੀਆਂ, ਕਾਰਾਂ, ਬੱਸਾਂ, ਟਰੱਕਾਂ, ਟੈਂਪੂਆਂ, ਸੈਂਕੜੇ ਸਕੂਟਰ, ਮੋਟਰ ਸਾਈਕਲਾਂ ਦੀਆਂ ਕਤਾਰਾਂ ਦਿਸ ਰਹੀਆਂ ਸਨ। ਬਹੁਗਿਣਤੀ ਵਹੀਕਲਾਂ ਵਿਚ ਦਿਵਾਨ ਸ਼ਬਦ ਕੀਰਤਨ। ਹਰ ਪਾਸੇ ਚੀਨੀ ਵਾਲੇ ਸਤਿਗੁਰੂ ਦੀਆਂ ਯਾਦਾਂ ਦੀਆਂ ਹੇਕਾਂ.... ਉਡੀਕਾਂ....।

ਭੈਣੀ ਸਾਹਿਬ ਪਹੁੰਚਣ ਤੇ ਮਾਲਵੇ ਦੀ ਸੰਗਤ ਅਤੇ ਰਾਮਪੁਰਾ ਫੂਲ ਦਾ ਜੱਥਾ ਦਿਵਾਨ ਲਾਉਂਦੇ ਪੰਡਾਲ ਵਿਚ ਪਹੁੰਚਿਆ। ਏਨਾ ਰਸ਼ ! ਏਨਾ ਵੱਡਾ ਇਕੱਠ ! ਹਰ ਪਾਸੇ ਚਿੱਟੇ ਹੰਸ ਰੂਪੀ ਕੱਪੜਿਆਂ ਵਿੱਚ ਸਜੇ ਨਾਮਧਾਰੀ ਤੇ ਬੀਬੀਆਂ, ਬੱਚੇ ਬੱਚੀਆਂ। ਪਹੁੰਚਦਿਆਂ ਹੀ ਬਦਾਮਾਂ, ਮਗਜ਼ਾਂ, ਕਾਜੂਆਂ ਵਾਲੀ ਸ਼ਰਦਾਈ ਦੇ ਖੁੱਲ੍ਹੇ ਗੱਫੇ। ਕੋਈ ਜਿੰਨੇ ਵਾਰ ਮਰਜੀ ਅਤੇ ਜਿੰਨੀ ਮਰਜ਼ੀ ਪੀਵੇ। ਰਾਮਸਰ ਸਰੋਵਰ ਕੋਲ ਸਵਾਦਿਸ਼ਟ ਸਕੰਜਵੀ ਅਤੇ ਲੰਗਰ ਸਾਹਮਣੇ ਸ਼ਰੈਸ਼ ਦੇ ਅਨੰਤ ਭੰਡਾਰੇ। ਲੰਗਰ ਵਿੱਚ ਪ੍ਰਸ਼ਾਦੇ ਨਾਲ ਗਰਮ ਗਰਮ ਕੜਾਹ ਪ੍ਰਸ਼ਾਦ ਦਾ ਲੁਤਫ ਅਤੇ ਦਫਤਰ ਅੱਗੇ ਲੱਡੂਆਂ ਦਾ ਢੇਰ। ਹਰ ਥਾਂ ਕਮਾਲ ਦਾ ਨਿਯਮਬੱਧ ਢੰਗ। ਸੇਵਾ ਕਰਨ ਵਾਲੀ ਸੰਗਤ ਦਾ ਵੀ ਕਮਾਲ।

ਵੱਖ-ਵੱਖ ਇਲਾਕਿਆਂ ਵਿੱਚੋਂ ਸੰਗਤਾਂ ਦਿਵਾਨ ਸਜਾਉਂਦੀਆਂ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਤੇ ਪਹੁੰਚ ਰਹੀਆਂ ਸਨ। ਯੋਧਿਆਂ ਦੀ ਯਾਦ ਤਾਜ਼ਾ ਕਰਾਉਂਦੇ ਗੱਤਕਾ ਖੇਡਦੇ ਸਿੰਘ ਵੀ ਕਮਾਲ ਦੇ ਜੋਸ਼ੀਲੇ ਸਰੀਰਾਂ ਵਾਲੇ ਸਨ। ਕਦੀ ਤਲਵਾਰਾਂ ਢਾਲਾਂ ਦੀ ਲੜਾਈ ਕਦੀ ਚੱਕਰ ਘੁਮਾਉਣਾ ਆਦਿ। ਸਭ ਸੰਗਤ ਬਾਗੋ ਬਾਗ ਸੀ। ਸਭ ਦੇ ਚਿਹਰਿਆਂ ਤੇ ਨੂਰ ਸੀ।

ਦਿਵਾਨ ਵਾਲੇ ਪੰਡਾਲ ਵਿਚ ਗਏ ਤਾਂ ਸਾਰਾ ਪੰਡਾਲ ਨੱਕੋ ਨੱਕ ਭਰਿਆ ਹੋਇਆ ਸੀ। ਪੰਡਾਲ ਹੀ ਨਹੀਂ ਭੈਣੀ ਸਾਹਿਬ ਦੀ ਸਮੁੱਚੀ ਤਪੋ ਭੂਮੀ ਨੱਕੋ ਨੱਕ ਭਰੀ ਹੋਈ ਸੀ। ਉਂਝ ਭੈਣੀ ਸਾਹਿਬ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਜਾਈਏ ਤਾਂ ਮੱਥਾ ਟੇਕਣ ਲਈ ਹਮੇਸ਼ਾ ਹੀ ਇਕ ਲਾਈਨ ਵਿੱਚ ਲੱਗਣਾ ਪੈਂਦਾ ਹੈ। ਮੇਲਿਆਂ ਵਿਚ ਇਹ ਲਾਈਨ ਬਹੁਤ ਜ਼ਿਆਦਾ ਲੰਮੀ ਵੀ ਹੁੰਦੀ ਹੈ। ਕਈ ਵਾਰ ਮੱਥਾ ਟੇਕਣ ਦੀ ਵਾਰੀ ਉਡੀਕਦਿਆਂ ਤੁਹਾਨੂੰ ਘੰਟਾ ਵੀ ਲੱਗ ਸਕਦਾ ਹੈ। ਆਮ ਤੌਰ ਤੇ ਹਮੇਸ਼ਾ ਮੱਥਾ ਪੂਰੇ ਨਿਯਮ ਬੱਧ ਢੰਗ ਨਾਲ ਟੇਕਿਆ ਜਾਂਦਾ ਹੈ। ਪਰ ੧੫ ਅਪ੍ਰੈਲ ਨੂੰ ਮੱਥਾ ਟੇਕਣ ਦਾ ਸਿਸਟਮ ਕੁਝ ਵੱਖਰਾ ਸੀ। ਮੱਥਾ ਟੇਕਣ ਲਈ ੧੦ਕੁ ਫੁੱਟ ਚੌੜੀ ਇਕੋ ਲਾਈਨ, ਧੱਕਾ ਏਨਾ ਜ਼ਬਰਦਸਤ ਕਿ ਮੇਰੇ ਛੇ ਫੁੱਟ ਲੰਮੇ ਆਦਮੀ ਦੇ ਪੈਰ ਨਿਕਲ ਗਏ ਅਤੇ ਦਮ ਘੁੱਟਦਾ ਨਜ਼ਰ ਆਇਆ। ਇਕ ਬੱਚਾ ਨਾਲ ਹੋਣ ਕਰਕੇ ਮੈਂ ਲਾਈਨ ਵਿਚੋਂ ਬਾਹਰ ਆ ਗਿਆ। ਅੱਧਾ ਕੁ ਘੰਟਾ ਰੁਕਣ ਮਗਰੋਂ ਫਿਰ ਦੁਬਾਰਾ ਮੱਥਾ ਟੇਕਣ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਨੂਰਾਨੀ ਦਰਸ਼ਨ ਕਰਕੇ ਗਦ-ਗਦ ਹੋ ਉਠਿਆ। ਸ਼ਾਂਤੀ ਸਰੂਪ ਸਤਿਗੁਰੂ ਜੀ ਚੁਫੇਰਿਉਂ ਫੁੱਲਾਂ ਨਾਲ ਸਜੀ ਗੱਦੀ ਤੇ ਬਿਰਾਜਮਾਨ ਸਨ। ਸਟੇਜ ਤੇ ਹਰ ਕਿਸੇ ਵੱਲੋਂ ਚੀਨੀ ਵਾਲੜੇ ਦੀ ਪ੍ਰਤਿਭਾ ਦੇ ਵਖਿਆਨ ਕੀਤੇ ਜਾ ਰਹੇ ਸਨ। ਸਤਿਗੁਰੂ ਜੀ ਦੇ ਦਰਬਾਰ ਦੀ ਇਹ ਵਿਲੱਖਣਤਾ ਸੀ ਕਿ ਇਥੇ ਇਕੋ ਸਟੇਜ ਤੇ ਸਭ ਰਾਜਨੀਤਿਕ ਪਾਰਟੀਆਂ ਦੇ ਆਗੂ, ਸੰਤ ਸਮਾਜ ਦੇ ਆਗੂ ਬਰਾਜਮਾਨ ਸਨ। ਸਤਿਗੁਰੂ ਜੀ ਦੇ ਸਿੰਘਾਸਨ ਦੇ ਖੱਬੇ ਪਾਸੇ ਮੁੱਖ ਮੰਤਰੀ ਬਾਦਲ ਸਾਹਿਬ, ਉਹਨਾਂ ਦਾ ਮੰਤਰੀ ਮੰਡਲ, ਭਾਜਪਾ ਆਗੂ, ਕਮਿਊਨਿਸਟ ਆਗੂ, ਬੀਬੀ ਰਜਿੰਦਰ ਕੌਰ ਭੱਠਲ ਅਤੇ ਕਾਂਗਰਸੀ ਨੁਮਾਇੰਦੇ, ਰਾਮੂ ਵਾਲੀਆ ਜੀ ਤੇ ਸਤਿਗੁਰੂ ਜੀ ਦੇ ਸਿੰਘਾਸਨ ਦੇ ਸੱਜੇ ਪਾਸੇ ਬੈਠੇ ਸਨ ਨਿਹੰਗ ਸਿੰਘ ਅਜੀਤ ਸਿੰਘ ਪਹੂਲਾ, ਰਾਧਾ ਸੁਆਮੀ, ਨਿਰਮਲੇ ਸੰਤ, ਬ੍ਰਹਮਣ ਸਮਾਜ, ਹਿੰਦੂ ਸਮਾਜ, ਬ੍ਰਹਮ ਗਿਆਨੀ ਅਤੇ ਸੰਤ ਮਹਾਂਪੁਰਸ਼।

ਸਟੇਜ ਤੋਂ ਹਰ ਆਵਾਜ਼ ਚੀਨੀ ਵਾਲੇ ਸਤਿਗੁਰੂ ਦੇ ਉੱਚੇ-ਉੱਚੇ ਸਮਾਜ ਸਿਰਜਣ ਦੇ ਵਾਰੇ ਵਾਰੇ ਜਾਂਦੀ ਸੀ। ਹਰ ਹਿਰਦੇ ਵਿਚੋਂ, ਹਰ ਪਾਸਿਉਂ, ਹਰ ਜੀਵ ਜੰਤੂ ਦੀ ਆਵਾਜ਼ ਇਹੋ ਪੁਕਾਰ ਰਹੀ ਸੀ—

"ਸਤਿਗੁਰੂ ਰਾਮ ਸਿੰਘ ਤੇਰਾ ਕਲਯੁਗ ਵਿੱਚ ਝੰਡਾ ਝੂਲ ਰਿਹਾ"

# "ਕਾਲਿਆਂ ਦਾ ਖੂਹ"

*—ਗਿਆਨੀ ਹੀਰਾ ਸਿੰਘ ਦਰਦ*

ਸਤੰਬਰ ੧੯੨੮ ਵਿਚ ਮੈਨੂੰ ਮੇਰੇ ਮਿੱਤਰ ਸ੍ਰੀ ਜੈ ਚੰਦਰ ਵਿਦਿਆਲੰਕਾਰ ਨੇ ਬਨਾਰਸ ਤੋਂ ਚਿੱਠੀ ਲਿਖੀ ਕਿ ਪ੍ਰਸਿੱਧ ਦੇਸ਼ ਭਗਤ ਪੰਡਿਤ ਸੁੰਦਰ ਲਾਲ ਜੀ 'ਭਾਰਤ ਵਿਚ ਅੰਗਰੇਜ਼ੀ ਰਾਜ' ਸਬੰਧੀ ਇਕ ਪੁਸਤਕ ਤਿਆਰ ਕਰ ਰਹੇ ਹਨ ਅਤੇ ਇਸ ਕੰਮ ਵਿਚ ਉਹ ਮੇਰੀ ਕੁਝ ਮਦਦ ਚਾਹੁੰਦੇ ਹਨ। ਮੈਂ ਬੜੇ ਉਤਸ਼ਾਹ ਨਾਲ ਪ੍ਰਵਾਨਗੀ ਭੇਜ ਕੇ ਲਿਖਿਆ ਕਿ ਅਜਿਹੇ ਪਵਿੱਤਰ ਕਾਰਜ ਵਿਚ ਸਹਾਇਤਾ ਕਰਕੇ ਮੈਨੂੰ ਬੜੀ ਪ੍ਰਸੰਨਤਾ ਹੋਵੇਗੀ। ਭਾਵੇਂ ਮੈਂ ਵਧੇਰੇ ਰਾਜਸੀ ਤੇ ਸਾਹਿਤਕ ਕੰਮਾਂ ਵਿਚ ਰੁੱਝਾ ਰਹਿੰਦਾ ਸਾਂ, ਪਰ ਇਤਿਹਾਸ ਨਾਲ ਵੀ ਮੈਨੂੰ ਘੱਟ ਦਿਲਚਸਪੀ ਨਹੀਂ ਸੀ।

ਮੈਨੂੰ ਜੈ ਚੰਦਰ ਜੀ ਨੇ ਦੱਸਿਆ ਸੀ ਕਿ ਸੰਨ ੫੭ ਦੇ ਗ਼ਦਰ ਦੇ ਦਿਨਾਂ ਵਿਚ ਅਜਨਾ ਲਾ ਅੰਮ੍ਰਿਤਸਰ ਵਿਚ ਇਕ ਬੜੀ ਦਰਦਨਾਕ ਤੇ ਕਾਹਰੀ ਟਨਾ ਵਾਪਰੀ ਸੀ, ਜਿਸਦਾ ਜ਼ਿਕਰ ਉਸ ਸਮੇਂ ਦੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮਿਸਟਰ ਕੂਪਰ ਨੇ ਆਪ ਆਪਣੀ ਲਿਖਤ Crises in the Punjab ਪੁਸਤਕ ਵਿਚ ਕੀਤਾ ਹੈ। ਅੰਗਰੇਜ਼ ਇਤਿਹਾਸਕਾਰਾਂ ਨੇ ਬੰਗਾਲ ਦੇ ਸੂਬੇ ਸਿਰਾਜੁਦੌਲਾ ਤੇ ਹਿੰਦੀਆਂ ਨੂੰ ਭੰਡਣ ਲਈ ਕਲਕੱਤੇ ਵਿਚ 'ਬਲੈਕਹੋਲ' ਦੀ ਇਕ ਬਿਲਕੁਲ ਮਨਘੜਤ ਕਹਾਣੀ ਲਿਖੀ ਹੈ, ਜਿਹੜੀ ਕਿ ਇਤਿਹਾਸ ਖੋਜੀਆਂ ਨੇ ਚੰਗੀ ਤਰ੍ਹਾਂ ਗਲਤ ਸਿੱਧ ਕਰ ਦਿੱਤੀ ਹੈ, ਪਰ ਅਜਨਾਲਾ ਵਿਚ ਹਿੰਦੀ ਸਿਪਾਹੀਆਂ ਉਤੇ ਜੋ ਅਨਿਆਏ ਤੇ ਅੱਤਿਆਚਾਰ ਕੀਤਾ ਗਿਆ ਹੈ, ਉਹ ਅਜਿਹੇ ਕਈ ਬਲੈਕਹੋਲਾਂ ਨੂੰ ਵੀ ਮਾਤ ਕਰਦਾ ਹੈ। ਉਨ੍ਹਾਂ ਲਿਖਿਆ ਹੈ— 'ਤੁਸੀਂ ਆਪ ਅਜਨਾਲੇ ਜਾਓ, ਹੋ ਸਕਦਾ ਹੈ ਗ਼ਦਰ ਦੇ ਸਮੇਂ ਦੇ ਕੋਈ ਬਿਰਧ ਆਦਮੀ ਜਿਊਂਦੇ ਹੋਣ, ਉਨ੍ਹਾਂ ਤੋਂ ਬਿਆਨ ਲਵੋ ਤੇ ਵੇਖੋ ਕਿ ਉਥੇ ਕੋਈ ਅਜਿਹਾ ਥਾਂ-ਟਿਕਾਣਾ ਹੈ, ਜਿਥੇ ਦੇਸੀ ਸਿਪਾਹੀਆਂ ਉੱਤੇ ਜ਼ੁਲਮ ਢਾਹਿਆ ਗਿਆ ਸੀ ? ਅਰਥਾਤ ਇਸ ਘਟਨਾ ਦੀ ਪੂਰੀ ਤਸਦੀਕ ਕਰ ਕੇ ਲਿਖੋ।'

ਕਸਬਾ ਅਜਨਾਲਾ ਅੰਮ੍ਰਿਤਸਰ ਤੋਂ ਲਹਿੰਦੇ ਵੱਲ ੧੬ ਕੁ ਮੀਲ ਦੇ ਫਾਸਲੇ ਉੱਤੇ ਹੈ। ਇਕ ਦਿਨ ਮੈਂ ਆਪ ਅਜਨਾਲੇ ਚਲਾ ਗਿਆ। ਇਲਾਕੇ ਦੇ ਹੋਰ ਲੋਕਾਂ ਨੂੰ ਤਾਂ 'ਕਾਲਿਆਂ ਦੇ ਖੂਹ' ਜਾਂ ਇਸ ਘਟਨਾ ਬਾਰੇ ਕੋਈ ਵਧੇਰੇ ਪਤਾ ਨਹੀਂ ਸੀ, ਪਰ ਸਥਾਨਕ ਆਦਮੀ ਤਹਿਸੀਲ ਅਜਨਾਲਾ ਦੇ ਸਾਹਮਣੇ ਡੇਢ ਦੋ ਸੌ ਗਜ਼ ਦੇ ਫਾਸਲੇ ਉੱਤੇ ਇਕ ਉੱਚੇ ਜਿਹੇ ਟਿੱਬੇ ਨੂੰ 'ਕਾਲਿਆਂ ਦਾ ਖੂਹ' ਜਾਂ 'ਕਾਲਿਆਂ ਦਾ ਥੇਹ' ਦੱਸਦੇ ਹਨ, ਪਰ ਕਾਲਿਆਂ ਦੇ ਖੂਹ ਦੀ ਕਹਾਣੀ ਉਨ੍ਹਾਂ ਨੂੰ ਕੋਈ ਪਤਾ ਨਹੀਂ।

ਹੋਰ ਪੁੱਛ ਗਿੱਛ ਕਰਨ ਤੋਂ ਪਤਾ ਲੱਗਾ ਕਿ ਥੋੜ੍ਹੇ ਹੀ ਦਿਨ ਹੋਏ ਹਨ, ਗ਼ਦਰ ਦੇ ਸਮੇਂ ਦੇ ਦੋ ਬਿਰਧ ਬਾਬੇ ਚਲਾਣਾ ਕਰ ਗਏ ਹਨ, ਜਿਨ੍ਹਾਂ ਨੂੰ ਇਸ ਘਟਨਾ ਦੀ ਚੰਗੀ ਵਾਕਫ਼ੀ ਸੀ ਤੇ ਇਸ ਦੁਰਘਟਨਾ ਦੀਆਂ ਗੱਲਾਂ ਵੀ ਉਹ ਕਰਦੇ ਹੁੰਦੇ ਸਨ। ਪਰ ਪਿੰਡ ਵਿਚ ੯੦ ਜਾਂ ੧੦੦ ਵਰ੍ਹੇ ਦੀ ਉਮਰ ਦਾ ਇਕ ਹੋਰ ਬਿਰਧ ਬਾਬਾ ਅਜੇ ਵੀ ਜਿਊਂਦਾ ਸੀ। ਉਸ ਨੂੰ ਪੁੱਛਣ ਨਾਲ ਸ਼ਾਇਦ ਇਸ ਗੱਲ ਉੱਤੇ ਕੁਝ ਵਧੇਰੇ ਚਾਨਣਾ ਪੈ ਸਕੇ ਅਤੇ ਇਸ ਗੱਲ ਦੀ ਤਸਦੀਕ ਹੋ ਸਕੇ। ਬਿਰਧ ਬਾਬਿਆਂ ਦੇ ਮਰ ਜਾਣ ਦਾ ਦੁੱਖ ਮੈਂ ਇਸ ਤਰ੍ਹਾਂ ਮਹਿਸੂਸ ਕੀਤਾ ਜਿਵੇਂ ਕੋਈ ਬਹੁਮੁੱਲਾ ਖਜ਼ਾਨਾ ਗੁੰਮ ਗਿਆ ਹੋਵੇ।

ਮੈਂ ਪਿੰਡ ਦੇ ਇਕ ਆਦਮੀ ਨੂੰ ਨਾਲ ਲੈ ਕੇ ਬਿਰਧ ਬਾਬਾ ਜੀ ਦੇ ਘਰ ਚਲਾ ਗਿਆ। ਬਾਬਾ ਜੀ ਇਕ 'ਕੱਲੀ ਹਵੇਲੀ ਵਿਚ ਮੰਜੇ ਉੱਤੇ ਬੈਠੇ ਸਨ। ਮੇਰੇ ਸਾਥੀ ਨੇ ਬਾਬਾ ਜੀ ਦੀ ਮੇਰੇ ਨਾਲ ਜਾਣ-ਪਛਾਣ ਕਰਵਾ ਕੇ ਉਨ੍ਹਾਂ ਨੂੰ ਦੱਸਿਆ ਕਿ ਮੈਂ ਉਨ੍ਹਾਂ ਤੋਂ ਕੁਝ ਪੁਰਾਣੇ ਹਾਲ ਪੁੱਛਣ ਲਈ ਅੰਮ੍ਰਿਤਸਰ ਤੋਂ ਆਇਆ ਹਾਂ। ਇਹ ਸੁਣ ਕੇ ਬਾਬਾ ਜੀ ਨੂੰ ਬਹੁਤ ਖੁਸ਼ੀ ਹੋਈ। ਬਿਰਧ ਆਦਮੀ ਜਦੋਂ ਇਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦੀ ਅਜੇ ਸਮਾਜ ਨੂੰ ਲੋੜ ਹੈ ਤੇ ਉਹ ਕੋਈ ਕੰਮ ਸੰਵਾਰ ਸਕਦੇ ਹਨ, ਤਾਂ ਉਹ ਬਹੁਤ ਪ੍ਰਸੰਨ ਹੁੰਦੇ ਹਨ। ਖਾਸ ਕਰਕੇ ਆਪਣੇ ਜੀਵਨ ਦੀਆਂ ਪੁਰਾਣੀਆਂ ਘਟਨਾਵਾਂ ਦੇ ਹਾਲ ਵਰਨਣ ਕਰਨ ਸਮੇਂ ਉਨ੍ਹਾਂ ਦੀ ਜ਼ਿੰਦਗੀ ਟਹਿਕ ਉੱਠਦੀ ਹੈ। ਇਸ ਵਾਸਤੇ ਮੇਰਾ ਸੁਭਾਅ ਬਣ ਗਿਆ ਹੈ ਕਿ ਮੈਂ ਕਈ ਬਿਰਧ ਬਾਬਿਆਂ ਦੀ ਪ੍ਰਸੰਨਤਾ ਦੀ ਖਾਤਰ ਹੀ ਉਨ੍ਹਾਂ ਦੀਆਂ ਕਹਾਣੀਆਂ ਸੁਣਦਾ ਰਹਿੰਦਾ ਹਾਂ।

ਬਾਬਾ ਜੀ ਦਾ ਨਾਂਅ ਜਗਤ ਸਿੰਘ ਸੀ। ਉਹ ਭਾਵੇਂ ੯੫–੧੦੦ ਵਰ੍ਹੇ ਦੇ ਬਿਰਧ ਸਨ, ਪਰ ਉਨ੍ਹਾਂ ਦੇ ਹੋਸ਼-ਹਵਾਸ ਬਿਲਕੁਲ ਠੀਕ ਸਨ। ਅੱਖਾਂ ਦੀ ਨਜ਼ਰ ਵੀ ਕੰਮ ਕਰਦੀ ਸੀ ਤੇ ਦੰਦ ਵੀ ਮੌਜੂਦ ਸਨ। ਗ਼ਦਰ ਦੇ ਸਮੇਂ ਬਾਬਾ ਜੀ ਲਗਭਗ ੨੫ ਕੁ ਵਰ੍ਹੇ ਦੇ ਹੋਣਗੇ। ਉਨ੍ਹਾਂ ਦੱਸਿਆ ਕਿ ਇਹ ਸਾਰੀ ਘਟਨਾ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਬੀਤੀ ਹੈ ਤੇ ਉਨ੍ਹਾਂ ਨੂੰ ਇਸ ਤਰ੍ਹਾਂ ਯਾਦ ਹੈ ਜਿਵੇਂ ਕੱਲ੍ਹ ਹੋਈ ਹੋਵੇ। ਉਨ੍ਹਾਂ ਦਿਨਾਂ ਵਿਚ ਅਜਨਾਲਾ ਤਹਿਸੀਲ ਦਾ ਤਹਿਸੀਲਦਾਰ ਪਰਾਨ ਨਾਥ ਸੀ। ਤਹਿਸੀਲ ਦੇ ਕੋਠੇ ਨਵੇਂ ਪੱਕੇ ਬਣੇ ਸਨ, ਜਿਸਦੇ ਦੋ ਬੁਰਜ ਸਨ। ਉਹ ਹੁਣ ਤੱਕ ਮੌਜੂਦ ਹਨ। ਇੱਕ ਬੁਰਜ ਵਿਚ ਕਈ ਹਿੰਦੀ ਸਿਪਾਹੀ ਤੂੜੀ ਵਾਂਗ ਭਰ ਕੇ ਡੱਕੇ ਗਏ ਸਨ ਤੇ ਖਿੜਕੀਆਂ ਬੰਦ ਕਰ

ਦਿੱਤੀਆਂ ਗਈਆਂ ਸਨ। ਬਹੁਤ ਸਾਰੇ ਸਿਪਾਹੀ ਥਾਣੇ ਵਿਚ ਡੱਕ ਦਿੱਤੇ ਗਏ ਸਨ।

ਸਵੇਰੇ ਮੇਰੀਆਂ ਅੱਖਾਂ ਸਾਹਮਣੇ ਪਹਿਲਾਂ ਥਾਣੇ ਵਿੱਚੋਂ ਸਿਪਾਹੀਆਂ ਦੇ ੧੦-੧੦ ਦੇ ਜਥੇ ਕੱਢ ਕੇ ਗੋਲੀਆਂ ਨਾਲ ਉਡਾਏ ਜਾਂਦੇ ਸਨ। ਉਨ੍ਹਾਂ ਦੀਆਂ ਲਾਸ਼ਾਂ ਧਰਤੀ ਉੱਤੇ ਤੜਫ ਰਹੀਆਂ ਸਨ। ਅੰਗਰੇਜ਼ਾਂ ਦੇ ਭੈਅ ਕਰਕੇ ਇਸ ਦੁੱਖ ਨੂੰ ਅਨੁਭਵ ਕਰਨ ਵਾਲੀਆਂ ਅੱਖਾਂ ਦੇ ਹੰਝੂ ਵੀ ਸੁੱਕੇ ਹੋਏ ਸਨ। ਫਿਰ ਤਹਿਸੀਲ ਦੇ ਬੁਰਜ ਵਿੱਚੋਂ ਸਿਸਕਦੇ ਸਿਪਾਹੀ ਬਾਹਰ ਕੱਢੇ ਗਏ ਸਨ। ਉਨ੍ਹਾਂ ਨੂੰ ਅਤੇ ਹੋਰ ਸਾਰੀਆਂ ਮੋਈਆਂ ਤੇ ਅੱਧਮੋਈਆਂ ਲਾਸ਼ਾਂ ਨੂੰ ਲਾਗੇ ਦੇ ਇਕ ਪੁਰਾਣੇ ਖੂਹ ਵਿਚ ਸੁੱਟ ਕੇ ਉੱਪਰ ਮਿੱਟੀ ਪਵਾ ਦਿੱਤੀ ਗਈ ਸੀ। ਉੱਥੇ ਹੁਣ ਉੱਚਾ ਸਾਰਾ ਟਿੱਬਾ ਬਣਿਆ ਹੋਇਆ ਹੈ। ਇਸੇ ਨੂੰ 'ਕਾਲਿਆਂ ਦਾ ਖੂਹ' ਕਹਿੰਦੇ ਹਨ। ਬਾਬਾ ਜੀ ਨੇ ਇਹ ਗੱਲ ਵੀ ਬੜੇ ਦੁੱਖ ਨਾਲ ਦੱਸੀ ਕਿ ਇਨ੍ਹਾਂ ਹਿੰਦੀ ਸਿਪਾਹੀਆਂ ਨੂੰ ਗੋਲੀਆਂ ਨਾਲ ਉਡਾਉਣ ਵਾਲੇ ਸਿੱਖ ਸਿਪਾਹੀ ਸਨ। ਸਾਰੇ ਪਿੰਡ ਵਿਚ ਉਦੋਂ ਇਹ ਗੱਲ ਬੜੀ ਮਸ਼ਹੂਰ ਸੀ ਕਿ ਦਿੱਲੀ ਦੇ ਮੁਗਲ ਪਾਤਸ਼ਾਹ ਨੇ ਗ਼ਦਰ ਮਚਾਇਆ ਹੈ ਅਤੇ ਉਹ ਸਾਰੇ ਸਿੱਖਾਂ ਨੂੰ ਮਾਰ ਮੁਕਾਉਣਾ ਜਾਂ ਮੁਸਲਮਾਨ ਬਣਾਉਣਾ ਚਾਹੁੰਦਾ ਹੈ, ਪਰ ਜਿਨ੍ਹਾਂ ਸਿਪਾਹੀਆਂ ਨੂੰ ਸਿੱਖ ਸਿਪਾਹੀਆਂ ਨੇ ਮਾਰਿਆ ਸੀ, ਇਹ ਸਾਰੇ ਹਿੰਦੂ ਸਨ। ਅਸੀਂ ਤਾਂ ਉਸ ਵੇਲੇ ਸਮਝਦੇ ਸਾਂ ਕਿ ਅੰਗਰੇਜ਼ ਬੜੇ ਜ਼ਾਲਮ ਸਨ, ਇਨ੍ਹਾਂ ਨੇ ਸਾਡੇ ਮਹਾਰਾਜਾ ਦਲੀਪ ਸਿੰਘ ਨੂੰ ਈਸਾਈ ਬਣਾ ਲਿਆ ਸੀ ਤੇ ਸਿੱਖ ਰਾਜ ਹੜੱਪ ਲਿਆ ਸੀ। ਹਿੰਦੂ ਸਾਡੇ ਵਤਨੀ ਭਰਾਵਾਂ ਨੂੰ ਮਾਰ ਕੇ ਸਿੱਖਾਂ ਨੂੰ ਭਰਾ ਮਾਰੂ ਨਹੀਂ ਸੀ ਬਣਨਾ ਚਾਹੀਦਾ। ਅਸੀਂ ਉਨ੍ਹਾਂ ਸਿੱਖ ਸਿਪਾਹੀਆਂ ਨੂੰ ਚੰਗਾ ਨਹੀਂ ਸਮਝਦੇ ਸਾਂ।

ਬਾਬਾ ਜੀ ਦਾ ਵਿਸਥਾਰ ਨਾਲ ਬਿਆਨ ਲਿਖ ਕੇ ਮੈਂ ਪੰਡਤ ਸੁੰਦਰ ਲਾਲ ਜੀ ਨੂੰ ਭੇਜ ਦਿੱਤਾ। ਇਹ ਬਿਆਨ ਮਿਸਟਰ ਕੂਪਰ ਦੇ ਬਿਆਨ ਨਾਲ ਲਗਭਗ ਸਾਰਾ ਹੀ ਮਿਲਦਾ ਹੈ। ਫਿਰ ਮੈਂ ਹਰ ਇਕ ਥਾਂ ਨੂੰ ਜਾ ਕੇ ਅੱਖੀਂ ਦੇਖਿਆ। ਤਹਿਸੀਲ ਦਾ ਬੁਰਜ, ਥਾਣਾ ਅਤੇ ਕਾਲਿਆਂ ਦਾ ਖੂਹ। ਇਸ ਜ਼ੁਲਮ ਤੇ ਅੱਤਿਆਚਾਰ ਦੀ ਕਹਾਣੀ ਨੇ ਮੇਰੇ ਦਿਲ ਉੱਤੇ ਡਾਢੀ ਸੱਟ ਲਾਈ।

ਦੂਜੇ ਦਿਨ ਅੰਮ੍ਰਿਤਸਰ ਤੋਂ ਮੈਂ ਫੋਟੋਗਰਾਫਰ ਨੂੰ ਨਾਲ ਲੈ ਕੇ ਇਨ੍ਹਾਂ ਸਾਰੀਆਂ ਇਤਿਹਾਸਕ ਥਾਵਾਂ ਦੇ ਫੋਟੋ ਵੀ ਲੈ ਲਏ ਅਤੇ ਸ੍ਰੀ ਸੁੰਦਰ ਲਾਲ ਜੀ ਨੂੰ ਭੇਜ ਦਿੱਤੇ, ਜਿਹੜੇ ਉਨ੍ਹਾਂ ਨੇ ਆਪਣੀ ਪੁਸਤਕ 'ਭਾਰਤ ਮੇਂ ਅੰਗਰੇਜ਼ੀ ਰਾਜ' ਵਿਚ ਪ੍ਰਕਾਸ਼ਤ ਕਰ ਦਿੱਤੇ।

'ਕਾਲਿਆਂ ਦੇ ਖੂਹ' ਵਿਚ ਦੱਬੇ ਜਾਣ ਵਾਲੇ ਗੁਮਨਾਮ ਸ਼ਹੀਦ ਪੰਜਾਬੀ ਨਹੀਂ ਸਨ, ਜਿਸ ਕਰਕੇ ਉਨ੍ਹਾਂ ਨੂੰ ਬਿਲਕੁੱਲ ਹੀ ਭੁਲਾ ਦਿੱਤਾ ਗਿਆ। ਜਿਸ ਤਰ੍ਹਾਂ ਅੱਜ ਬੰਗਾਲ ਦੇ ਦੇਸ਼ ਭਗਤ ਸੁਭਾਸ਼ ਚੰਦਰ ਬੋਸ ਤੇ ਪੰਜਾਬ ਦੇ ਸੁਰਦਾਰ ਭਗਤ ਸਿੰਘ ਸ਼ਹੀਦ ਉੱਤੇ ਸਾਰਾ ਭਾਰਤ ਫ਼ਖ਼ਰ ਕਰਦਾ ਹੈ, ਉਦੋਂ ਇਹ ਸਾਂਝੀ ਕੌਮੀ ਭਾਵਨਾ ਅਜੇ ਨਹੀਂ ਜਾਗੀ ਸੀ। ਪਰ ਮੈਂ ਸਮਝਦਾ ਹਾਂ ਕਿ ਅਜਨਾਲੇ ਵਿਚ ਹਿੰਦੀ ਸਿਪਾਹੀਆਂ ਦੀਆਂ ਹੋਈਆਂ ਇਹ ਕੁਰਬਾਨੀਆਂ ਸਾਡੇ ਅੱਜ ਦੇ ਇਤਿਹਾਸ ਦਾ ਬਹੁ-ਮੁੱਲਾ ਅੰਗ ਹਨ। ਇਸ ਵਾਸਤੇ ਮਿਸਟਰ ਕੂਪਰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦੀ ਜ਼ੁਬਾਨੀ ਮੈਂ ਇਹ ਪੂਰੀ ਕਹਾਣੀ ਇੱਥੇ ਦਰਜ ਕਰ ਦੇਣੀ ਜ਼ਰੂਰੀ ਸਮਝਦਾ ਹਾਂ, ਤਾਂ ਜੋ 'ਕਾਲਿਆਂ ਦੇ ਖੂਹ' ਦੀ ਯਾਦ ਅੱਗੋਂ ਨੂੰ ਪੰਜਾਬੀਆਂ ਨੂੰ ਗੁਮਰਾਹੀਆਂ ਦੇ ਖੂਹ ਵਿਚ ਡਿੱਗਣ ਤੋਂ ਬਚਣ ਲਈ ਅਤੇ ਹਰ ਇਨਕਲਾਬੀ ਦੌਰ ਵਿਚ ਅਗਾਂਹਵਧੂ ਹਿੱਸਾ ਪਾਉਣ ਲਈ ਪ੍ਰੇਰਨਾ ਦਿੰਦੀ ਰਹੇ।

ਭਾਰਤ ਵਿਚ ਇਕੋ ਵਾਰ ਸਭ ਛਾਉਣੀਆਂ ਤੇ ਵੱਡੇ ਸ਼ਹਿਰਾਂ ਵਿਚ ਆਜ਼ਾਦੀ ਦੀ ਜੰਗ ਦਾ ਬਿਗਲ ਵਜਾਉਣ ਦੀ ਤਰੀਕ ਤਾਂ ੩੧ ਮਈ ੧੮੫੭ ਮਿੱਥੀ ਗਈ ਸੀ, ਪਰ ਫੌਜਾਂ ਵਿਚ ਅੰਗਰੇਜ਼ਾਂ ਵਿਰੁੱਧ ਹੋਏ ਜੋਸ਼ ਦੇ ਕਾਰਨ ਮੇਰਠ ਵਿਚ ਕਾਹਲੀ ਕੀਤੀ ਗਈ। ੧੦ ਮਈ ਨੂੰ ਹੀ ਦੇਸੀ ਫੌਜਾਂ ਨੇ ਬਗਾਵਤ ਕਰ ਦਿੱਤੀ। ਜਿਉਂ-ਜਿਉਂ ਇਹ ਖਬਰ ਹੋਰ ਛਾਉਣੀਆਂ ਵਿਚ ਪਹੁੰਚਦੀ ਗਈ, ਕਈ ਥਾਈਂ ਬਗਾਵਤ ਭੜਕ ਪਈ। ਕਈ ਥਾਈਂ ੩੧ ਮਈ ਦੀ ਉਡੀਕ ਹੁੰਦੀ ਰਹੀ।

ਮਈ ਦੇ ਮਹੀਨੇ ਵਿਚ ਲਾਹੌਰ ਛਾਉਣੀ ਵਿਚ ਚਾਰ ਦੇਸੀ ਫੌਜਾਂ ਉੱਤੇ ਬਗਾਵਤ ਕਰਨ ਦਾ ਸ਼ੱਕ ਕਰਕੇ ਉਨ੍ਹਾਂ ਤੋਂ ਹਥਿਆਰ ਰਖਵਾਕੇ ਬੇ-ਹਥਿਆਰ ਕਰ ਦਿੱਤਾ ਗਿਆ ਸੀ। ਇਨ੍ਹਾਂ ਸਿਪਾਹੀਆਂ ਵਿੱਚੋਂ ੨੬ ਨੰਬਰ ਪਲਟਨ ਦੇ ਬਹੁਤ ਸਾਰੇ ਸਿਪਾਹੀ ੩੦ ਜੁਲਾਈ ਦੀ ਰਾਤ ਨੂੰ ਨਿਕਲ ਤੁਰੇ। ਇਨ੍ਹਾਂ ਸਿਪਾਹੀਆਂ ਕੋਲ ਨਾ ਹਥਿਆਰ ਸਨ, ਨਾ ਖਾਣ-ਪੀਣ ਦਾ ਸਾਮਾਨ ਅਤੇ ਨਾ ਹੀ ਹੁਣ ਤੱਕ ਇਨ੍ਹਾਂ ਨੇ ਗ਼ਦਰ ਵਿਚ ਕੋਈ ਹਿੱਸਾ ਲਿਆ ਸੀ। ਦੂਜੇ ਦਿਨ ਇਨ੍ਹਾਂ ਨੇ ਰਾਵੀ ਦੇ ਨਾਲ-ਨਾਲ ਜਾ ਕੇ ਅੱਗੇ ਨਿਕਲ ਜਾਣਾ ਸੀ।

ਉਨ੍ਹਾਂ ਨੂੰ ਰੋਕਿਆ ਗਿਆ, ਪਰ ਉਹ ਰਾਵੀ ਦੇ ਕਿਨਾਰੇ-ਕਿਨਾਰੇ ਅੰਮ੍ਰਿਤਸਰ ਵੱਲ ਵਧਦੇ ਗਏ। ਸਰ ਰਾਬਰਟ ਮਿੰਟਗੁਮਰੀ ਨੇ ਹੁਕਮ ਦਿੱਤਾ ਕਿ ਇਨ੍ਹਾਂ ਸਿਪਾਹੀਆਂ ਦਾ ਪਿੱਛਾ ਕੀਤਾ ਜਾਵੇ। ਅੰਮ੍ਰਿਤਸਰ ਦਾ ਡਿਪਟੀ ਕਮਿਸ਼ਨਰ ਫਰੈਡਰਿਕ ਕੂਪਰ, ਮਿ. ਮਿੰਟਗੁਮਰੀ ਦਾ ਖਾਸ ਆਦਮੀ ਸੀ।

੨੬ ਨੰਬਰ ਪਲਟਨ ਦੇ ਇਹ ਹਿੰਦੀ ਸਿਪਾਹੀ ਥੱਕੇ-ਟੁੱਟੇ ਤੇ ਭੁੱਖੇ-ਭਾਣੇ ਅਜਨਾਲੇ ਤੋਂ ੬ ਮੀਲ ਦੀ ਵਾਟ ਉੱਤੇ ਰਾਵੀ ਦੇ ਕਿਨਾਰੇ ਪਏ ਹੋਏ ਸਨ। ਇਨ੍ਹਾਂ ਨਾਲ ਜੋ ਸਲੂਕ ਹੋਇਆ ਅਤੇ ਅਜਨਾਲੇ ਵਿਚ ਜਿਸ ਤਰ੍ਹਾਂ ਇਨ੍ਹਾਂ ਨਿਹੱਥਿਆਂ ਉੱਤੇ ਜ਼ੁਲਮ ਤੇ ਕਹਿਰ ਢਾਏ ਗਏ, ਮਿ. ਕੂਪਰ ਨੇ ਆਪਣੀ ਕਲਮ ਨਾਲ ਆਪ 'ਦਿ ਕਰਾਈਸਿਜ਼ ਇਨ ਦਿ ਪੰਜਾਬ' ਨਾਮੀਂ ਪੁਸਤਕ

ਵਿਚ ਲਿਖੇ ਹਨ। ਉਸ ਦੇ ਬਿਆਨ ਨੂੰ ਸੰਖੇਪ ਸ਼ਬਦਾਂ ਵਿਚ ਹੇਠਾਂ ਦਰਜ ਕੀਤਾ ਜਾਂਦਾ ਹੈ—

'੩੧ ਜੁਲਾਈ ਦੀ ਦੁਪਹਿਰ ਨੂੰ ਇਤਲਾਹ ਮਿਲੀ ਕਿ ਇਹ ਲੋਕ ਰਾਵੀ ਦੇ ਕੰਢੇ-ਕੰਢੇ ਵਧਦੇ ਆ ਰਹੇ ਹਨ। ਅਜਨਾਲੇ ਦੇ ਤਹਿਸੀਲਦਾਰ ਨੂੰ ਹੁਕਮ ਭੇਜਿਆ ਕਿ ਕੁਝ ਹਥਿਆਰਬੰਦ ਸਿਪਾਹੀਆਂ ਨੂੰ ਨਾਲ ਲੈ ਕੇ ਉਨ੍ਹਾਂ ਨੂੰ ਜਾ ਕੇ ਘੇਰਾ ਪਾ ਲਵੇ।

ਲੱਗਭਗ ਚਾਰ ਵਜੇ ਸ਼ਾਮ ਦੇ ਮਿ. ਕੂਪਰ ਆਪ ੮੦-੯੦ ਘੋੜ ਸਵਾਰਾਂ ਨੂੰ ਨਾਲ ਲੈ ਕੇ ਮੌਕੇ ਉੱਤੇ ਪੁੱਜ ਗਿਆ ਅਤੇ ਨਿਹੱਥੇ, ਭੁੱਖੇ ਤੇ ਥੱਕੇ ਹੋਏ ਸਿਪਾਹੀਆਂ ਉੱਤੇ ਗੋਲੀਆਂ ਬਰਸਾਉਣੀਆਂ ਸ਼ੁਰੂ ਕਰ ਦਿੱਤੀਆਂ। ਇਨ੍ਹਾਂ ਸਿਪਾਹੀਆਂ ਦੀ ਗਿਣਤੀ ਇਸ ਸਮੇਂ ੫੦੦ ਦੇ ਕਰੀਬ ਸੀ,ਪਰ ਬੇਹਥਿਆਰੇ ਹੋਣ ਕਰਕੇ ਮੁਕਾਬਲੇ ਦਾ ਕੋਈ ਸੁਆਲ ਹੀ ਨਹੀਂ ਸੀ ਉੱਠਦਾ। ਇਨ੍ਹਾਂ ਵਿਚੋਂ ਲਗਭਗ ੧੫੦ ਗੋਲੀਆਂ ਨਾਲ ਫੱਟੜ ਹੋ ਕੇ ਪਿੱਛੇ ਹਟੇ, ਦਰਿਆ ਵਿਚ ਵੜ ਗਏ ਤੇ ਡੁੱਬ ਗਏ। ਮਿ. ਕੂਪਰ ਲਿਖਦਾ ਹੈ —'ਉਹ ਭੁੱਖ ਤੇ ਥਕਾਵਟ ਨਾਲ ਇੰਨੇ ਨਿਰਬਲ ਹੋ ਚੁੱਕੇ ਹਨ ਕਿ ਨਦੀ ਦੀਆਂ ਰਾਂ ਦੇ ਸਾਹਮਣੇ ਠਹਿਰ ਨਾ ਸਕੇ। ਰਾਵੀ ਦਾ ਪਾਣੀ ਉਨ੍ਹਾਂ ਦੇ ਲਹੂ ਨਾਲ ਲਾਲ ਹੋ ਗਿਆ।'

ਬਾਕੀ ਸਿਪਾਹੀ ਪਾਣੀ ਵਿਚੋਂ ਨਿਕਲ ਕੇ ਕੁਝ ਦੌੜਦੇ ਤੇ ਕੁਝ ਤਰਦੇ ਹੋਏ ਰਾਵੀ ਦੇ ਉੱਪਰ ਵਾਰ ਮੀਲ ਕੁ ਦੇ ਫਾਸਲੇ ਉੱਤੇ ਇਕ ਟਾਪੂ ਵਿਚ ਇਕੱਠੇ ਹੋ ਗਏ। ਕੂਪਰ ਨੂੰ ਦੋ ਬੇੜੀਆਂ ਮਿਲ ਗਈਆਂ। ਉਨ੍ਹਾਂ ਵਿਚ ਸ਼ਸਤਰਬਧ ਸਵਾਰ ਬਿਠਾ ਕੇ ਸਿਪਾਹੀਆਂ ਨੂੰ ਗ੍ਰਿਫ਼ਤਾਰ ਕਰਨ ਲਈ ਭੇਜ ਦਿੱਤਾ। ਲਗਭਗ ੬੦ ਬੰਦੂਕਾਂ ਦੇ ਮੂੰਹ ਉਨ੍ਹਾਂ ਵੱਲ ਕਰ ਦਿੱਤੇ ਗਏ। ਇਹ ਵੇਖ ਕੇ ਉਹ ਦੁਖਿਆਰੇ ਲੋਕ ਖੜ੍ਹੇ ਹੋ ਗਏ। ਹੱਥ ਖੜ੍ਹੇ ਕਰਕੇ ਪ੍ਰਗਟ ਕੀਤਾ ਕਿ ਉਹ ਬੇਹਥਿਆਰੇ ਹਨ ਅਤੇ ਅਮਨ ਨਾਲ ਗ੍ਰਿਫ਼ਤਾਰ ਹੋਣ ਨੂੰ ਤਿਆਰ ਹਨ। ਵੈਰੀ ਦੀ ਨਿਰਦੇਤਾ ਨੂੰ ਦੇਖ ਕੇ ਇਨ੍ਹਾਂ ਵਿਚੋਂ ੫੦ ਕੁ ਸਿਪਾਹੀ ਪਾਣੀ ਵਿਚ ਕੁੱਦ ਕੇ ਡੁੱਬ ਗਏ। ਬਾਕੀਆਂ ਨੂੰ ਫੜ ਲਿਆ ਗਿਆ। ਥੋੜੇ ਥੋੜੇ ਕਰਕੇ ਬੇੜੀਆਂ ਵਿਚ ਬਿਠਾ ਕੇ ਕੰਢੇ ਉੱਤੇ ਲਿਆਂਦੇ ਗਏ। ਪਹਿਲੋਂ ਉਨ੍ਹਾਂ ਦੇ ਗਲਾਂ ਵਿਚੋਂ ਮਾਲਾਵਾਂ ਤੋੜ ਕੇ ਦਰਿਆ ਵਿਚ ਸੁੱਟੀਆਂ ਗਈਆਂ। ਫਿਰ ਟੋਲੇ ਬਣਾ ਕੇ ਚੰਗੀ ਤਰ੍ਹਾਂ ਕੱਸ ਕੇ ਫੌਜੀ ਸਵਾਰਾਂ ਤੇ ਸਿਪਾਹੀਆਂ ਦੇ ਘੇਰੇ ਵਿਚ ਅਜਨਾਲੇ ਲਿਆਂਦਾ ਗਿਆ। ਇਸ ਵੇਲੇ ਡਾਢੇ ਜ਼ੋਰ ਨਾਲ ਮੀਂਹ ਵਰ੍ਹ ਰਿਹਾ ਸੀ।

ਅੱਧੀ ਰਾਤ ਵੇਲੇ ਕੁੱਲ ੨੮੨ ਸਿਪਾਹੀ ਭੁੱਖ ਤੇ ਥਕਾਵਟ ਨਾਲ ਚੂਰ ਹੋਏ ਅਜਨਾਲੇ ਪਹੁੰਚੇ। ਇਨ੍ਹਾਂ ਵਿਚੋਂ ਕੁਝ ਫੌਜੀ ਅਫਸਰ ਵੀ ਸਨ। ਮਿ. ਕੂਪਰ ਨੇ ਪਹਿਲੇ ਹੀ ਅਜਨਾਲਾ ਥਾਣੇ ਦੇ ਬਾਹਰਵਾਰ ਇਨ੍ਹਾਂ ਸਿਪਾਹੀਆਂ ਨੂੰ ਬੰਨੇ ਲਾਉਣ ਲਈ ਫਾਂਸੀ ਲਈ ਰੱਸਿਆਂ ਤੇ ਗੋਲੀਆਂ ਨਾਲ ਉਡਾਉਣ ਲਈ ੪੦ ਸ਼ਸਤਰਧਾਰੀ ਸਿਪਾਹੀਆਂ ਦਾ ਪ੍ਰਬੰਧ ਕੀਤਾ ਹੋਇਆ ਸੀ, ਪਰ ਮੋਹਲੇਧਾਰ ਮੀਂਹ ਕਾਰਨ ਇਹ ਕਹਿਰ ਸਵੇਰ ਤੱਕ ਟਲ ਗਿਆ।

ਇਹ ਸਾਰੇ ਸਿਪਾਹੀ ਥਾਣੇ ਦੀ ਹਵਾਲਾਤ ਵਿਚ ਨਹੀਂ ਆ ਸਕਦੇ ਸਨ। ਬਹੁਤਿਆਂ ਨੂੰ ਹਵਾਲਾਤ ਵਿਚ ਬੰਦ ਕਰ ਦਿੱਤਾ ਗਿਆ। ਬਾਕੀ ੬੯ ਸਿਪਾਹੀ ਨਵੀਂ ਬਣੀ ਤਹਿਸੀਲ ਦੇ ਇਕ ਤੰਗ ਜਿਹੇ ਬੁਰਜ ਵਿਚ ਤੂੜੀ ਵਾਂਗ ਭਰ ਦਿੱਤੇ ਗਏ। ਇਸ ਦੇ ਦਰਵਾਜ਼ੇ ਤੇ ਬਾਰੀਆਂ ਵੀ ਬੰਦ ਕਰ ਦਿੱਤੀਆਂ ਗਈਆਂ।

ਦੂਜੇ ਦਿਨ ੧ ਅਗਸਤ ਨੂੰ ਬਕਰੀਦ ਸੀ। ਮਿ. ਕੂਪਰ ਨੇ ਇਨ੍ਹਾਂ ਦੇਸ਼ ਭਗਤ ਸਿਪਾਹੀਆਂ ਦੀਆਂ ਕੁਰਬਾਨੀਆਂ ਨਾਲ ਈਦ ਮਨਾਉਣ ਦਾ ਫੈਸਲਾ ਕੀਤਾ। ਥਾਣੇ ਵਿਚੋਂ ਸਿਪਾਹੀਆਂ ਨੂੰ ਬਾਹਰ ਕੱਢ ਕੇ ਦਸ-ਦਸ ਦੇ ਜਥੇ ਬਣਾ ਕੇ ਬਿਠਾ ਦਿੱਤਾ ਗਿਆ। ਸਾਹਮਣੇ ਮਿਸਟਰ ਕੂਪਰ ਆਪਣਾ ਰਚਾਇਆ ਖੂਨੀ ਡਰਾਮਾ ਦੇਖਣ ਲਈ ਕੁਰਸੀ 'ਤੇ ਬੈਠ ਗਿਆ। ਦਸ ਸਿਪਾਹੀ ਬੰਦੂਕਾਂ ਵਾਲੇ ਕੋਲ ਖੜੇ ਕਰ ਦਿੱਤੇ ਗਏ। ੪੦ ਉਨ੍ਹਾਂ ਦੀ ਮਦਦ ਲਈ ਹੋਰ ਪਿੱਛੇ ਖੜੋਤੇ ਸਨ। ਜਿਸ ਵੇਲੇ ਦਸ ਬਾਗੀ ਸਿਪਾਹੀ ਅੱਗੇ ਆਉਂਦੇ, ਉਨ੍ਹਾਂ ਨੂੰ ਗੋਲੀ ਨਾਲ ਉਡਾ ਦਿੱਤਾ ਜਾਂਦਾ। ਇਸ ਤਰ੍ਹਾਂ ਥਾਣੇ ਵਿਚੋਂ ਬਾਹਰ ਲਿਆਂਦੇ ਹੋਏ ਦਸ-ਦਸ ਦੇ ਜਥਿਆਂ ਨੂੰ ਵਾਰੋ ਵਾਰੀ ਗੋਲੀਆਂ ਨਾਲ ਉਡਾ ਕੇ ਅਜਨਾਲੇ ਦੀ ਧਰਤੀ ਲਹੂ-ਲੁਹਾਣ ਕਰ ਦਿੱਤੀ ਗਈ। ਪਿੰਡ ਦੇ ਲੋਕ ਵੀ ਇਹ ਕਹਿਰ ਦੇਖ ਕੇ ਤ੍ਰਾਹ ਤ੍ਰਾਹ ਕਰ ਰਹੇ ਸਨ, ਪਰ ਉਹ ਬੇਵਸ ਸਨ।

ਜਦੋਂ ਥਾਣੇ ਦੇ ਕੈਦੀ ਖਤਮ ਹੋ ਗਏ, ਤਹਿਸੀਲ ਦੇ ਗੁਬੰਦ ਵਿੱਚੋਂ ਵੀ ੨੧ ਸਿਪਾਹੀ ਬਾਹਰ ਲਿਆ ਕੇ ਗੋਲੀਆਂ ਨਾਲ ਭੁੰਨ ਦਿੱਤੇ ਗਏ ਤਾਂ ਕੂਪਰ ਨੂੰ ਦੱਸਿਆ ਗਿਆ ਕਿ ਬਾਕੀ ਕੈਦੀ ਗੁੰਬਦ ਵਿਚੋਂ ਬਾਹਰ ਨਿਕਲਣ ਤੋਂ ਇਨਕਾਰੀ ਹਨ।

ਕੂਪਰ ਲਿਖਦਾ ਹੈ ਕਿ ਪਹਿਲਾਂ ਇਨ੍ਹਾਂ ਨੂੰ ਠੀਕ-ਠਾਕ ਕਰਨ ਦਾ ਪ੍ਰਬੰਧ ਕੀਤਾ ਗਿਆ। ਫਿਰ ਜਦੋਂ ਗੁੰਬਦ ਦੇ ਅੰਦਰ ਜਾ ਕੇ ਦੇਖਿਆ ਤਾਂ ਬਾਕੀ ਦੇ ੪੫ ਸਿਪਾਹੀਆਂ ਦੀਆਂ ਲਾਸ਼ਾਂ ਹੀ ਪਈਆਂ ਸਨ। ਉਨ੍ਹਾਂ ਵਿਚ ਕਈ ਹਾਲੇ ਸਿਸਕ ਰਹੇ ਸਨ। ਇਹ ਗੁੰਬਦ ਦੀ ਕਾਲ ਕੋਠੜੀ ਵਿਚ ਤੂੜੀ ਵਾਂਗ ਭਰ ਕੇ ਬੰਦ ਕਰਨ ਦਾ ਨਤੀਜਾ ਸੀ। ਕੂਪਰ ਨੇ ਲਿਖਿਆ ਹੈ- 'ਅਣਜਾਣੇ ਹੀ ਹਾਲਵੇਲ ਬਲੈਕ ਹੋਲ' ਦਾ ਹੱਤਿਆ ਕਾਂਡ ਇੱਥੇ ਫਿਰ ਦੁਹਰਾਇਆ ਗਿਆ।'

ਮਿ. ਹਾਲਵੇਲ ਦੇ ਬਲੈਕ ਹੋਲ ਦਾ ਕਿੱਸਾ ਸੌ ਫੀਸਦੀ ਝੂਠਾ ਸੀ, ਉਹ ਬੰਗਾਲ ਦੇ ਨਵਾਬ ਸਿਰਾਜੁਦੌਲਾ ਨੂੰ ਭੰਡਣ ਤੇ ਅੰਗਰੇਜ਼ਾਂ ਨੂੰ ਭੜਕਾਉਣ ਲਈ ਘੜਿਆ ਗਿਆ ਸੀ, ਪਰ ਅਜਨਾਲੇ ਦੀ ਬਲੈਕ ਹੋਲ ਦੀ ਕਹਾਣੀ ਸੋਲਾਂ ਆਨੇ ਸਹੀ ਹੈ।

ਰਾਤ ਵੇਲੇ ਇਸ ਗੁੰਬਦ ਵਿਚ ਬੰਦ ਸਿਪਾਹੀ ਪਾਣੀ ਵਾਸਤੇ

ਹਾਲ ਪੁਕਾਰ ਕਰਦੇ ਤੇ ਚਿਲਾਉਂਦੇ ਰਹੇ, ਪਰ ਕਿਸੇ ਨੇ ਉਨ੍ਹਾਂ ਨੂੰ ਪਾਣੀ ਦਾ ਘੁੱਟ ਵੀ ਨਾ ਦਿੱਤਾ। ਥਕਾਵਟ, ਭੁੱਖ, ਗਰਮੀ ਤੇ ਹਵਾ ਦੇ ਘਾਟੇ ਦੇ ਕਾਰਨ ੪੫ ਸਿਪਾਹੀ ਤੜਫ-ਤੜਫ ਕੇ ਮਰ ਗਏ ਇਨ੍ਹਾਂ ਨੂੰ ਘਸੀਟ-ਘਸੀਟ ਕੇ ਬਾਹਰ ਕੱਢਿਆ ਗਿਆ। ਹੁਣ ਸਵਾਲ ਪੈਦਾ ਹੋਇਆ ਕਿ ਇਨ੍ਹਾਂ ੨੮੨ ਲਾਸ਼ਾਂ ਨੂੰ ਬੰਨੇ ਕਿਸ ਤਰ੍ਹਾਂ ਲਾਇਆ ਜਾਵੇ ? ਹਿੰਦੂ ਧਰਮ ਅਨੁਸਾਰ ਸਾੜਨ-ਫੂਕਣ ਲਈ ਤਾਂ ੩-੪ ਹਜ਼ਾਰ ਮਣ ਲੱਕੜ ਚਾਹੀਦੀ ਸੀ.। ਬਾਗੀਆਂ ਦੇ ਲਹੂ ਦੇ ਤਿਹਾਏ ਮਿ. ਕੂਪਰ ਨੇ ਸੌਖਾ ਰਾਹ ਕੱਢ ਲਿਆ। ਅਜਨਾਲਾ ਥਾਣੇ ਤੋਂ ਲਗਭਗ ਸੌ ਸਵਾ ਸੌ ਗਜ਼ ਦੀ ਵਿੱਥ 'ਤੇ ਇਕ ਪੁਰਾਣਾ ਖੂਹ ਸੀ। ਚੂਹੜਿਆਂ ਨੂੰ ਹੁਕਮ ਦਿੱਤਾ ਕਿ ਇਨ੍ਹਾਂ ਨੂੰ ਧੂਹ-ਧੂਹ ਕੇ ਖੂਹ ਵਿਚ ਸੁੱਟ ਦਿਓ। ਕਈ ਲਾਸ਼ਾਂ ਅਜੇ ਤੜਫਦੀਆਂ ਤੇ ਸਿਸਕਦੀਆਂ ਸਨ। ਇਨ੍ਹਾਂ ਸਾਰੀਆਂ ਲਾਸ਼ਾਂ ਨੂੰ ਇਸ ਖੂਹ ਵਿੱਚ ਸੁੱਟ ਕੇ ਉੱਪਰ ਮਿੱਟੀ ਪੁਆ ਦਿੱਤੀ ਗਈ, ਜਿਸ ਕਰਕੇ ਉੱਥੇ ਉੱਚਾ ਜਿਹਾ ਟਿੱਬਾ ਬਣ ਗਿਆ। ਇਹ ਹੈ ਅਜਨਾਲੇ ਦਾ 'ਕਾਲਿਆਂ ਵਾਲਾ ਖੂਹ'! ਇਸ ਖੂਹ ਵਿਚ ਦੱਬੀਆਂ ਰੂਹਾਂ ਇਤਿਹਾਸ ਵਿਚ ਸਦਾ ਜਿਉਂਦੀਆਂ ਰਹਿਣਗੀਆਂ ਤੇ ਆਜ਼ਾਦੀ ਲਈ ਮਰ ਮਿਟਣ ਦਾ ਸੰਦੇਸ਼ਾ ਦਿੰਦੀਆਂ ਰਹਿਣਗੀਆਂ। ਅੰਗਰੇਜ਼ ਹਾਕਮਾਂ ਦੇ 'ਨਿਆਂ ਤੇ ਸੱਭਿਅਤਾ' ਦਾ ਪਾਜ ਵੀ ਖੋਲ੍ਹਦੀਆਂ ਰਹਿਣਗੀਆਂ ਅਤੇ ਅੰਗਰੇਜ਼ਾਂ ਦਾ ਸਾਥ ਦੇ ਕੇ ਭਰਾਵਾਂ ਦੇ ਲਹੂ ਨਾਲ ਨਹਾਉਣ ਵਾਲੇ ਗੱਦਾਰਾਂ ਨੂੰ ਲਾਹਨਤਾਂ ਪਾਉਂਦੀਆਂ ਰਹਿਣਗੀਆਂ।

ਇਕ ਕਰਤੂਤ ਉੱਤੇ ਅਭਿਮਾਨ ਕਰਦਾ ਹੋਇਆ ਮਿ. ਕੂਪਰ ਲਿਖਦਾ ਹੈ-

'ਇਹ ਖੂਹ ਕਾਨ੍ਹਪੁਰ ਵਿੱਚ ਹੈ, ਪਰ ਇਕ ਖੂਹ ਅਜਨਾਲੇ ਵਿਚ ਵੀ ਬਣ ਗਿਆ ਹੈ।'

ਇਸ ਤਰ੍ਹਾਂ ੨੬ ਨੰਬਰ ਪਲਟਨ ਦੇ ਲਗਭਗ ਪੰਜ ਸੌ ਬੇਹਥਿਆਰੇ ਸਿਪਾਹੀਆਂ ਨੂੰ ੨੪ ਘੰਟਿਆਂ ਵਿਚ ਪਾਰ ਬੁਲਾ ਦਿੱਤਾ ਗਿਆ। ਰਹਿੰਦੇ ਖੂੰਹਦੇ ਫੜ-ਫੜ ਕੇ ਇਕੱਠੇ ਕਰਕੇ ਤੋਪ ਅੱਗੇ ਉਡਾ ਦਿੱਤੇ ਗਏ।



## 'ਰੁਬਾਈਆਂ'

*—ਹਰਬੰਸ ਸਿੰਘ ਬਾਠ*

ਅੱਜ ਕਿਸੇ ਘਰ 'ਚ ਇਤਫਾਕ ਨਹੀਂ।
ਪਹਿਲਾਂ ਵਾਲੇ ਅੰਗ ਸਾਕ ਨਹੀਂ।
ਦੁਨੀਆਂ ਪਹਿਲਾਂ ਵਾਲੀ ਨਹੀਂ;
ਮੁਹੱਬਤ ਪਹਿਲਾਂ ਜਿਹੀ ਪਾਕ ਨਹੀਂ।

***

ਹਰ ਕੋਈ ਚੰਗਾ ਖਾ ਕੇ ਖੁਸ਼।
ਹਰ ਕੋਈ ਚੰਗਾ ਪਾ ਕੇ ਖੁਸ਼।
ਇੱਕ ਗੱਲ ਹੈ ਮਾੜੀ ਲੱਗਦੀ;
ਹਰ ਕੋਈ ਕੰਮ ਲਮਕਾ ਕੇ ਖੁਸ਼।

***

ਲੋਕ ਧੀਆਂ ਨੂੰ ਮਾਰਨ ਏਥੇ।
ਲੋਕ ਨੂੰਹਾਂ ਨੂੰ ਸਾੜਨ ਏਥੇ।
ਪਿਆਰ ਦੀ ਆਖਣ ਜਿਸ ਨੂੰ ਮੂਰਤ;
ਉਸ ਦੀ ਕੁੱਖ ਉਜਾੜਨ ਏਥੇ।

***

ਪੰਜਾਬੀ ਹੋ ਕੇ ਪੰਜਾਬੀ ਨਹੀਂ ਰਹੇ।
ਅੱਜ ਮੁੱਖੜੇ ਉਹ ਗੁਲਾਬੀ ਨਹੀਂ ਰਹੇ।
ਨਸ਼ਿਆਂ ਨੇ ਖਾ ਲਈ ਜਵਾਨੀ ਹੈ 'ਬਾਠ';
ਅੱਜ ਉਹ ਟੌਹਰ ਨਵਾਬੀ ਨਹੀਂ ਰਹੇ।

***

ਮੌਸਮ ਦਾ ਮਜਾਜ਼ ਬਦਲ ਗਿਆ।
ਜੀਵਨ ਦਾ ਅੰਦਾਜ਼ ਬਦਲ ਗਿਆ।
ਪਹਿਲਾਂ ਹੱਥੀਂ, ਕੰਮ ਸੀ ਕਰਦੇ;
ਪਰ ਹੁਣ 'ਬਾਠ' ਰਿਵਾਜ ਬਦਲ ਗਿਆ।

***

ਕੌਮ ਦੀ ਉੱਚੀ ਸ਼ਾਨ ਨਹੀਂ ਹੁੰਦੀ।
ਸੇਵਾ ਜਿਥੇ ਪ੍ਰਧਾਨ ਨਹੀਂ ਹੁੰਦੀ।
ਨਸ਼ਿਆਂ ਵਿਚ ਰੁਲ ਗਈ ਜਿਹੜੀ 'ਬਾਠ';
ਕੌਮ ਉਹ ਕਦੇ ਬਲਵਾਨ ਨਹੀਂ ਹੁੰਦੀ।


*ਹਾਊਸ ਨੰ: ੪੧੭, ਗਲੀ ਨੰ: ੫, ਵਾਰਡ ਨੰ: ੨੧*
*—ਗੁਰੂ ਨਾਨਕ ਨਗਰ, ਮਲੋਟ (ਮੁਕਤਸਰ)*


**ਡਾ ਅਜੀਤ ਸਿੰਘ ਦਿੱਲੀ ਦਾ ਨਵਾਂ ਪਤਾ :-**

**Dr. Ajit Singh**
**A-36 first floor**
**Vijay Nagar Delhi - 110001**

# ਸਤਿਗੁਰੂ ਜਗਜੀਤ ਸਿੰਘ ਜੀ ਦਾ
## ਲੋਕ ਸੰਗੀਤ ਅਤੇ ਸੁਗਮ ਸੰਗੀਤ ਨੂੰ ਯੋਗਦਾਨ

*—ਡਾ. ਗੁਰਦਿੱਤ ਸਿੰਘ*

### ਨਾਮਧਾਰੀ ਲੋਕ ਸੰਗੀਤ

ਨਾਮਧਾਰੀ ਧਰਮ ਵਿਚ ਵਧੇਰੇ ਵਿਆਹ ਅੰਤਰ-ਧਰਮੀ ਹੁੰਦੇ ਹਨ। ਵਿਵਾਹਿਕ ਸਬੰਧਾਂ ਤੋਂ ਹੀ ਪਰਿਵਾਰ ਬਣਦੇ ਹਨ। ਨਾਮਧਾਰੀਆਂ ਦੇ ਵਿਵਾਹਿਕ ਸਬੰਧ ਗੈਰ-ਨਾਮਧਾਰੀਆਂ ਨਾਲ ਬਹੁਤ ਘੱਟ ਜੁੜਦੇ ਹਨ। ਇਸ ਕਾਰਨ ਇਹਨਾਂ ਦਾ ਧਾਰਮਿਕ ਤੇ ਰਿਸ਼ਤੇਦਾਰੀ ਮਿਲਵਰਤਨ ਹੋਰ ਗੂੜ੍ਹਾ ਹੋ ਜਾਂਦਾ ਹੈ। ਹਰ ਵਿਅਕਤੀ ਪੂਰੀ ਤਰ੍ਹਾਂ ਨਾਮਧਾਰੀ ਸੱਭਿਆਚਾਰ 'ਚ ਜਕੜਿਆ ਜਾਂਦਾ ਹੈ।

ਵਿਭਿੰਨ ਖੇਤਰਾਂ ਤੇ ਜਾਤੀਆਂ ਦਾ ਆਪਣਾ ਵੱਖਰਾ ਲੋਕ ਸੰਗੀਤ ਹੁੰਦਾ ਹੈ। ਜਿਵੇਂ ਕਾਮਡ ਜਾਤੀ ਦਾ 'ਤੇਰਾਤਾਲੀ'[1], ਮੇਵਾੜ ਵਿਚ ਕਾਲਬੇਲੀਆ ...ਾਂ ਦਾ 'ਚੰਗ ਨ੍ਰਿਤ'[2], ਭੀਲਾਂ ਦਾ 'ਗਰਵੀ ਨ੍ਰਿਤ'[3] ਆਦਿ ਲੋਕ ਨ੍ਰਿਤ ਹਨ। ਇਸੇ ਤਰ੍ਹਾਂ ਨਾਮਧਾਰੀ ਸੰਪਰਦਾਇ ਦਾ ਆਪਣਾ ਲੋਕ ਸੰਗੀਤ ਹੈ।

ਲੋਕ ਕਲਾਵਾਂ ਕਿਸੇ ਵੀ ਰਾਸ਼ਟਰ ਦੀ ਇਕ ਵਿਸ਼ੇਸ਼ ਪਹਿਚਾਨ ਹੁੰਦੀਆਂ ਹਨ। ਇਹਨਾਂ ਕਲਾਵਾਂ ਤੋਂ ਉਸ ਦੇਸ਼ ਦੇ ਜਨ-ਜੀਵਨ ਅਤੇ ਇਤਿਹਾਸ ਦਾ ਵੀ ਗਿਆਨ ਹੁੰਦਾ ਹੈ।[4] ਨਾਮਧਾਰੀ ਲੋਕ ਸੰਗੀਤ 'ਤੋਂ ਵੀ ਉਹਨਾਂ ਦੀ ਧਾਰਮਿਕ, ਸਮਾਜਿਕ, ਰਾਜਨੀਤਕ ਜੀਵਨ ਆਦਿ ਦੀ ਜਾਣਕਾਰੀ ਮਿਲਦੀ ਹੈ। ਨਾਮਧਾਰੀਆਂ ਦੇ ਹੱਲੇ ਦੇ ਦੀਵਾਨ ਦੀਆਂ ਕੁਝ ਧਾਰਨਾਵਾਂ* ਜਿਨ੍ਹਾਂ ਤੋਂ ਉਹਨਾਂ ਦੇ ਜੀਵਨ ਦਾ ਪਤਾ ਲੱਗਦਾ ਹੈ।

ਧਾਰਨਾਵਾਂ :

੧. "ਜਿੱਥੇ ਵੱਜਦੇ ਢੋਲਕੀਆਂ ਛੈਣੇ,
ਉਹ ਘਰ ਕੂਕਿਆਂ ਦੇ।"

੨. "ਪਾ ਕੇ ਲੰਮੀਆਂ ਗਲਾਂ ਦੇ ਵਿਚ ਮਾਲਾ,
ਨਾਮ ਜਪੇ ਸਤਿਗੁਰ ਦਾ।"

੩. "ਰਾਜ ਅੰਗਰੇਜ਼ਾਂ ਦਾ,
ਓ ਵਈ ਚੰਦ ਰੋਜ਼ ਦਾ ਚਾਲਾ।"[5]

੪. "ਓਏ ਅਸਾਂ ਹਿੰਦ ਵਿਚ ਗਦਰ ਮਚੌਣਾ,
ਕੱਢਣਾ ਫਰੰਗੀਏ** ਨੂੰ।"[6]

ਹੱਲੇ ਦੇ ਦੀਵਾਨ ਦੀ ਉਤਪਤੀ ਪੰਜਾਬ ਦੇ ਲੋਕ ਸੰਗੀਤ ਵਿੱਚੋਂ ਹੀ ਹੋਈ। ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਲੋਕ ਗੀਤਾਂ ਦੀਆਂ ਕੁਝ ਧੁਨਾਂ ਦੇ ਅਧਾਰ ਉੱਤੇ ਗਾਇਨ ਅਤੇ ਢੋਲਕੀ-ਛੈਣਿਆਂ ਦੇ ਸੁੰਦਰ ਆਕਰਸ਼ਕ ਮੇਲ ਨਾਲ 'ਹੱਲੇ ਦੇ ਦੀਵਾਨ' ਦੀ ਉਪਜ ਕੀਤੀ।

ਤਰਨ ਸਿੰਘ ਵਹਿਮੀ ਲਿਖਦੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਵਾਨ ਵਿਚ ਢੋਲਕ-ਛੈਣਿਆਂ ਨਾਲ ਮਿੱਠੀ-ਮਿੱਠੀ 'ਮਲਵਈ ਧਾਰਨਾ' ਵਿਚ ਗਾਉਂਦੇ ਸਨ।[7]

ਸ. ਨਾਹਰ ਸਿੰਘ ਐਮ. ਏ. ਗੁਰੂ ਰਾਮ ਸਿੰਘ ਜੀ ਦੇ ੧੮੫੭ ਈ. ਤੋਂ ੧੮੬੩ ਈ. ਤੱਕ ਸਮੇਂ ਦਾ ਵਰਨਣ ਕਰਦੇ ਹਨ, "समस्त पुरुषों और स्त्रियों के संगत में ढोलकी-छेनों से सीधे-सादे ग्रामीण स्वरों में गुरूवाणी के शब्द पढ़ने की रीति दिन-प्रतिदिन फैलती गई।"[8]

'ਮਲਵਈ ਧਾਰਨਾ' ਤੇ 'ਸਿੱਧ ਸਾਦੇ ਪੇਂਡੂ ਸਵਰਾਂ' ਤੋਂ ਪਤਾ ਲੱਗਦਾ ਹੈ ਕਿ ਇਸ ਦੀ ਉਤਪਤੀ ਪੰਜਾਬ ਦੇ ਲੋਕ ਸੰਗੀਤ ਤੋਂ ਹੋਈ। 'ਨਾਮਧਾਰੀ ਲੋਕ ਸੰਗੀਤ' ਦੀ ਮੁੱਖ ਸ਼ੈਲੀ 'ਹੱਲੇ ਦਾ ਦੀਵਾਨ' ਅਤੇ ਇਸ ਦੀ ਉਪਸ਼ੈਲੀ 'ਆਸਾ ਦੀ ਵਾਰ' (ਵਾਰਾ) ਹੈ।

### ਹੱਲੇ ਦਾ ਦੀਵਾਨ

ਸ੍ਰੀ ਜਗਦੀਸ਼ ਸਿੰਘ 'ਵਰਿਆਮ' ਅਨੁਸਾਰ, "ਜਥੇਦਾਰ ਖੜਾ ਹੋ ਕੇ ਉੱਚੀਆਂ ਸੁਰਾਂ 'ਚ ਧਾਰਨ ਪੜ੍ਹ ਰਿਹਾ ਹੋਵੇ। ਇਕ ਹੱਥ ਕੰਨ ਤੇ ਹੋਵੇ ਤੇ ਬਾਂਹ ਚੁੱਕੀ ਹੋਈ ਹੋਵੇ, ਅੱਖਾਂ ਮੀਟੀਆਂ ਹੋਣ। ਥੱਲੇ ਪੰਜਾਹ ਕੁ ਬੰਦੇ ਮਗਰ ਸ਼ਬਦ ਪੜ੍ਹਨ ਵਾਲੇ ਹੋਣ। ਏਨੇ ਕੁਝ ਦੇ ਉਤੋਂ ਦੀ ਜਾ ਕੇ ਜਥੇਦਾਰ ਪਹਿਲਾਂ ਪੜ੍ਹੇ ਤੇ ਮਗਰੋਂ ਜਥੇ ਵਾਲੇ ਬੋਲਣ ਤੇ ਲਾਗੇ-ਚਾਗੇ ਦੇ ਪਿੰਡਾਂ ਤੱਕ ਆਵਾਜ਼ ਚਲੀ ਜਾਵੇ ਤਾਂ ਇਹ ਟਕਸਾਲੀ ਹੱਲੇ ਦਾ ਦੀਵਾਨ ਹੋਇਆ।"[9]

ਹੱਲੇ ਦੇ ਦੀਵਾਨ ਵਿਚ ਜਥੇਦਾਰ ਖੜ੍ਹਾ ਹੋ ਕੇ ਆਪਣੇ ਜਥੇ (ਗਰੁੱਪ) ਦੀ ਅਗਵਾਈ ਕਰਦਾ ਹੈ। ਜਿਸ ਦਾ ਸਾਥ ਦੇਣ ਲਈ ਇਕ ਜਾਂ ਦੋ ਢੋਲਕੀਏ ਤੇ ੧੫-੨੦ ਵਿਅਕਤੀ ਛੈਣੇ ਵਜਾਉਣ ਵਾਲੇ ਹੁੰਦੇ ਹਨ। ਜਥੇਦਾਰ ਤਾਰ ਸਪਤਕ ਦੀਆਂ ਸੁਰਾਂ ਵਿਚ ਧਾਰਨ ਗਾਉਂਦਾ ਹੈ ਤੇ ਬਾਕੀ ਸਾਥੀ ਉਹੀ ਧਾਰਨ ਦੁਹਰਾਉਂਦੇ ਹਨ। ਜਥੇਦਾਰ ਲੋੜ ਅਨੁਸਾਰ ਬਿਨਾਂ ਸਾਜਾਂ ਤੋਂ ਕਿਸੇ ਵਿਸ਼ੇ ਨੂੰ ਲੈ ਕੇ ਵਿਆਖਿਆ ਕਰਦਾ ਹੈ। ਇਸ ਵਿਚ ਕਵਿਤਾ, ਇਤਿਹਾਸ ਜਾਂ ਗੁਰਬਾਣੀ ਦੇ ਪਰਮਾਣ ਦੇ ਕੇ ਸਰੋਤਿਆਂ ਨੂੰ ਬੰਨ੍ਹ ਕੇ ਰੱਖਦਾ ਹੈ।

'ਢੋਲਕੀ-ਛੈਣਿਆਂ ਨਾਲ ਦੀਵਾਨ' ਲਗਾਉਣ ਦੀ ਰੀਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਹੈ। ਆਪ ਜੀ ਨੇ ਹੁਕਮ

* ਮੁੱਖ ਸਤਰਾਂ ਜੋ ਬਾਰ-ਬਾਰ ਗਾਈਆਂ ਜਾਂਦੀਆਂ ਹਨ।
** ਅੰਗਰੇਜ਼

ਕੀਤਾ ਸੀ ਕਿ ਢੋਲਕੀ-ਛੈਣਿਆਂ ਨਾਲ ਦੀਵਾਨ ਦੀ ਆਵਾਜ਼ ਜਿੱਥੇ ਤੱਕ ਜਾਵੇਗੀ, ਉੱਥੇ ਤੱਕ ਸਭ ਜੂਨਾਂ* ਦਾ ਉਧਾਰ ਹੋ ਜਾਵੇਗਾ।[10] ਆਪ ਜੀ ਦੇ ਸਿੱਖਾਂ ਨੇ ਇਸ ਸ਼ੈਲੀ ਨੂੰ ਸਤਿਕਾਰ ਤੇ ਸ਼ਰਧਾ ਪੂਰਵਕ ਅਪਣਾਇਆ। ਇਹ ਨਾਮਧਾਰੀਆਂ ਦੇ ਧਾਰਮਿਕ ਸਮਾਜਿਕ ਜੀਵਨ ਦਾ ਅਨਿੱਖੜਵਾਂ ਅੰਗ ਬਣ ਗਈ। ਹਰ ਖੁਸ਼ੀ ਤੇ ਗ਼ਮੀ ਦੇ ਮੌਕੇ ਉੱਤੇ ਢੋਲਕੀ-ਛੈਣਿਆਂ ਨਾਲ ਸ਼ਬਦ ਗਾਉਣਾ ਨਾਮਧਾਰੀ ਰਹਿਣ ਸਹਿਣ ਦਾ ਅੰਗ ਬਣ ਗਿਆ ਹੈ। ਇਹ ਗੱਲ ਨਾਮਧਾਰੀਆਂ ਦੇ ਹਿੱਸੇ ਹੀ ਆਈ ਹੈ ਕਿ ਚਾਹੇ ਜਵਾਨ ਪੁੱਤਰ ਵੀ ਚੜ੍ਹਾਈ ਕਰ ਜਾਏ ਤਾਂ ਮੜੀਆਂ ਤੱਕ ਗਲ ਵਿਚ ਢੋਲਕੀ ਪਾ ਕੇ ਸ਼ਬਦ ਪੜ੍ਹਦੇ ਜਾਂਦੇ ਹਨ।[11]

'ਹੱਲੇ ਦੇ ਦੀਵਾਨ' ਦਾ ਦੇਸ਼ ਦੀ ਆਜ਼ਾਦੀ 'ਚ ਵੀ ਬਹੁਤ ਵੱਡਾ ਯੋਗਦਾਨ ਹੈ। ਨਾਮਧਾਰੀ ਸ਼ਹੀਦੀ ਸਾਕਿਆਂ (ਮਲੇਰਕੋਟਲਾ, ਅੰਮ੍ਰਿਤਸਰ, ਲੁਧਿਆਣਾ ਤੇ ਰਾਏਕੋਟ) ਦੇ ਚਿੱਤਰ ਵੇਖੀਏ ਤਾਂ ਨਾਲ ਢੋਲਕੀ ਜਾਂ ਛੈਣਿਆਂ ਦਾ ਚਿੱਤਰ ਜ਼ਰੂਰ ਹੋਵੇਗਾ। ਸ੍ਰੀ ਜਗਦੀਸ਼ ਸਿੰਘ 'ਵਰਿਆਮ'[12] ਲਿਖਦੇ ਹਨ ਕਿ ਜਦੋਂ ਅੰਗਰੇਜ਼ ਸਰਕਾਰ ਨੇ ਨਾਮਧਾਰੀਆਂ ਦਾ ਪ੍ਰਚਾਰ ਜਬਰਨ ਬੰਦ ਕਰ ਦਿੱਤਾ ਤਾਂ ਇਕੱਲਿਆਂ ਜਿਸ ਯੰਤਰ ਨਾਲ ਇਸ ਦਾ ਮੁਕਾਬਲਾ ਕੀਤਾ ਗਿਆ, ਉਹ ਢੋਲਕੀ ਸੀ।

ਗਿਆਨੀ ਗੁਰਦਿੱਤ ਸਿੰਘ ਭਾਰਤ ਦੇ ਗ਼ੁਲਾਮੀ ਦੇ ਦਿਨਾਂ ਦੇ ਇਕ ਨਾਮਧਾਰੀ ਜੀਵਨ ਦਾ ਵਰਨਣ ਕਰਦੇ ਹਨ, "ਜਥੇਦਾਰ ਧਾਰਨ ਪੜ੍ਹ ਰਿਹਾ ਸੀ: 'ਓਏ ਅਸਾਂ ਹਿੰਦ ਵਿਚ ਗਦਰ ਮਚੌਣਾ ਕੱਢਣਾ ਫਰੰਗੀਏ ਨੂੰ।'...।[13]

"ਇਕ ਇਕ ਧਾਰਨਾ ਉੱਤੇ ਛਾਲਾਂ ਮਾਰ ਮਾਰ ਕੇ, ਉਨ੍ਹਾਂ ਇਸ ਤਰ੍ਹਾਂ ਧੱਮਾ-ਚੌਕੜੀ ਚੁੱਕੀ, ਜਿਵੇਂ ਫਰੰਗੀ ਨੂੰ ਕੱਢ ਕੇ ਹੀ ਰਾਤ ਨੂੰ ਸੌਣਾ ਹੁੰਦਾ ਹੈ,...।"[14]

"ਭੱਜੇ ਜਾਂਦੇ ਗੋਰੇ ਹੁਣ ਕੀ ਦੇਖਦੈਂ। ਤੁਕ ਗਾਉਣੀ ਸ਼ੁਰੂ ਕੀਤੀ ਤਾਂ ਕਈ ਟੋਡੀਆਂ ਦੇ ਮਨ ਵੀ ਮੰਨ ਗਏ ਕਿ ਹੁਣ ਗੋਰੇ ਨਹੀਂ ਰਹਿਣੇ। ਭਾਵੀ ਵਰਤ ਕੇ ਹੀ ਰਹੇਗੀ।"[15]

ਅੰਗਰੇਜ਼ਾਂ ਦੁਆਰਾ ਸਤਿਗੁਰੂ ਰਾਮ ਸਿੰਘ ਨੂੰ ਜਲਾਵਤਨ ਕਰਨ ਤੋਂ ਬਾਅਦ ਸੰਗਤਾਂ ਗੁਰੂ ਜੀ ਦੀ ਯਾਦ ਵਿਚ ਤੜਪਦੀਆਂ ਰਹਿੰਦੀਆਂ ਤੇ ਇਹਨਾਂ ਦੇ ਸੰਗੀਤ ਉਪਰ ਬਿਰਹੋਂ ਦੇ ਵਿਛੋੜੇ ਵਾਲੇ 'ਕਰੁਣ ਰਸ' ਨੇ ਜਾਲ ਵਿਛਾ ਲਿਆ। ਸੰਗਤਾਂ ਦੀ ਤਸਵੀਰ ਬਾਬਾ ਚੰਦਾ ਸਿੰਘ ਦੇ ਬਾਰਾਂਮਾਹ ਤੋਂ ਪ੍ਰਤੱਖ ਪ੍ਰਗਟ ਹੁੰਦੀ ਹੈ, ਜਿਹੜਾ ਸਰਕਾਰੀ ਰਿਕਾਰਡ ਅਨੁਸਾਰ ੧੦ ਅਪ੍ਰੈਲ ੧੮੮੪ ਈ.[16] ਤੱਕ ਨਾਮਧਾਰੀ ਸਿੱਖਾਂ ਵਿਚ ਮਸ਼ਹੂਰ ਹੋ ਚੁੱਕਾ ਸੀ—

"ਵੱਜੇ ਢੋਲਕ ਛੈਣੇ ਖੜਕਣ,
ਹੱਲੇ ਦੇ ਸ਼ਬਦ ਕਲੇਜੇ ਰੜਕਣ,
ਬੀਬੀਆਂ ਵਾਂਗ ਕਬੂਤਰ ਫਟਕਣ,
ਕਰਦੀਆਂ ਨਿਰਤ ਪੈਰ ਨਹੀਂ ਅਟਕਣ,
ਖੁੱਲ੍ਹੇ ਕੇਸ ਗਲੇ ਵਿਚ ਲਟਕਣ,
ਸੋਭਾ ਪਾਂਵਦੇ।"[17]

ਕਰੁਣਰਸ ਤੋਂ ਇਲਾਵਾ ਦੀਵਾਨ ਵਿਚ ਪ੍ਰਸੰਗ ਅਨੁਸਾਰ ਵਾਤਸਲਯ ਰਸ, ਵੀਰ ਰਸ, ਰੌਦਰ ਰਸ, ਵੀਭਤਸ ਰਸ, ਸ਼ਾਂਤ ਰਸ ਆਦਿ ਰੂਪਮਾਨ ਹੁੰਦਾ ਹੈ। ਭਗਤੀ ਰਸ ਇਹਨਾਂ ਸਾਰਿਆਂ ਵਿਚ ਸੰਮਿਲਤ ਰਹਿੰਦਾ ਹੈ।

ਸਤਿਗੁਰੂ ਜੀ ਨੇ ਉਸ ਸੰਗੀਤ ਨੂੰ ਸੰਭਾਲਿਆ ਜਿਸ ਦਾ ਮੁਕਾਬਲਾ ਕਰਨ ਤੋਂ ਅੰਗਰੇਜ਼ ਡਰਦੇ ਸੀ। ਤਰਨਤਾਰਨ ਦੀਵਾਨ ਵਿਚ ਡਾਂਗਾ ਦੇ ਹਮਲੇ ਸਮੇਂ ਤਾਂ ਅੰਗਰੇਜ਼ ਕਹਿੰਦਾ ਸੀ ਕਿ ਮਹੰਤ ਦੀਦਾਰ ਸਿੰਘ ਦੀਆਂ ਉਂਗਲਾਂ ਤੋੜ ਦਿਉ, ਜਿਸ ਦੀ ਢੋਲਕੀ ਲੋਕਾਂ ਨੂੰ ਸਭ ਰੁਕਾਵਟਾਂ ਦੇ ਬਾਵਜੂਦ ਖਿੱਚ ਲਿਆਉਂਦੀ ਹੈ।[18]

ਸਤਿਗੁਰੂ ਜਗਜੀਤ ਸਿੰਘ ਨੇ ਉਸ ਸੰਗੀਤ ਨੂੰ ਸਰਪ੍ਰਸਤੀ ਦਿੱਤੀ, ਜਿਸ ਬਾਰੇ ਪ੍ਰਸਿੱਧ ਸ਼ਾਇਰ ਸੰਤੋਖ ਸਿੰਘ ਸਫਰੀ ਕਹਿੰਦੇ ਹਨ—

"ਗੋਰੇ ਹਲ ਗਏ ਹੱਲੇ ਦੇ ਸ਼ਬਦ ਸੁਣਕੇ,
ਐਸੇ ਵਾਰ ਕੀਤੇ ਢੋਲਕ ਛੈਣਿਆਂ ਨੇ।
ਗੋਲੇ ਤੋਪਾਂ ਦੇ ਨਰਕਾਂ ਦੀ ਅੱਗ ਵਰਗੇ,
ਠੰਡੇ ਠਾਰ ਕੀਤੇ ਢੋਲਕ ਛੈਣਿਆਂ ਨੇ।"

ਸਤਿਗੁਰੂ ਜੀ ਨੇ ਗੁਰਦੀਪ ਸਿੰਘ, ਜਗਦੇਵ ਸਿੰਘ (ਜੱਗਾ), ਗੁਰਵਿੰਦਰ ਸਿੰਘ (ਰਾਣੀਆ), ਪ੍ਰੀਤਮ ਸਿੰਘ ਬਰਨਾਲਾ, ਜਸਪਾਲ ਸਿੰਘ (ਸੰਤ ਨਗਰ), ਗੁਰਲਾਲ ਸਿੰਘ ਆਦਿ ਜਥੇਦਾਰ ਤਿਆਰ ਕੀਤੇ। ਇਸ ਸੰਗੀਤ ਸ਼ੈਲੀ ਦਾ ਆਕਰਸ਼ਨ ਪੰਜਾਬ ਵਿਚ ਏਨਾ ਜ਼ਿਆਦਾ ਸੀ ਕਿ ਪੰਜਾਬ ਦੇ ਪ੍ਰਸਿੱਧ ਲਿਖਾਰੀ ਪ੍ਰੋ. ਸਾਹਿਬ ਸਿੰਘ ਨੇ ਇਸ ਸ਼ੈਲੀ ਵਿਚ ਸ਼ਬਦ ਗਾਏ ਤਾਂ ਸਾਹੀਵਾਲ (ਪਾਕਿਸਤਾਨ) ਦੇ ਨਿਵਾਸੀ ਆਪ ਜੀ ਨੂੰ ਖਾਲਸਾ ਹਾਈ ਸਕੂਲ ਦਾ 'ਹੈੱਡਮਾਸਟਰ' ਬਣਾਉਣ ਲਈ ਤਿਆਰ ਹੋ ਗਏ ਸਨ, ਪਰ ਪ੍ਰੋ. ਸਾਹਿਬ ਨੇ ਨਾਂਹ ਕਰ ਦਿੱਤੀ।[19]

ਸਤਿਗੁਰੂ ਜੀ ਨੇ ਉਸ ਸ਼ੈਲੀ ਨੂੰ ਆਪਣੇ ਸੰਗੀਤ ਵਿਚ ਜਿਉਂ ਦੀ ਤਿਉਂ ਪ੍ਰਚਲਨ ਰੱਖਿਆ; ਜਿਹੜੀ ਹਿੰਦੂ, ਸਿੱਖ ਤੇ ਮੁਸਲਮਾਨਾਂ ਵਿਚ ਏਕਤਾ ਕਾਇਮ ਰੱਖਦੀ ਹੈ। ਰਾਗਾਤਮਕ ਧਾਰਮਿਕ ਸੰਗੀਤ ਕੇਵਲ ਗੁਰਬਾਣੀ ਦੇ ਅਧਾਰਿਤ ਹੁੰਦਾ ਹੈ। ਪਰ ਇਸ ਪ੍ਰਣਾਲੀ ਵਿਚ ਸਿੱਖ ਗੁਰੂਆਂ ਤੋਂ ਇਲਾਵਾ ਹਿੰਦੂਆਂ ਦੇ ਦੇਵਤੇ ਸ੍ਰੀ ਰਾਮ ਤੇ ਸ੍ਰੀ ਕ੍ਰਿਸ਼ਨ ਦੇ ਪ੍ਰਸੰਗ ਗਾ ਕੇ ਈਸ਼ਵਰ ਦਾ ਜੱਸ ਗਾਈਨ ਕੀਤਾ ਜਾਂਦਾ ਹੈ। ਸਤਿਗੁਰੂ ਪ੍ਰਤਾਪ ਸਿੰਘ

* ਮਨੁੱਖ ਸਹਿਤ ਸਭ ਜੀਵ-ਜੰਤੂ

ਸਮੇਂ ਇਕ ਵਾਰ ਨਿਧਾਨ ਸਿੰਘ 'ਆਲਿਮ' ਜੀ ਨੇ ਹਿੰਦੂਆਂ ਦੇ ਦੁਰਗਿਆਣੇ ਮੰਦਿਰ (ਅੰਮ੍ਰਿਤਸਰ) ਦੀਵਾਨ ਸਮੇਂ ਹਜ਼ਾਰਾਂ ਲੋਕਾਂ ਨੂੰ ਨੱਚਣ ਲਾ ਦਿੱਤਾ ਅਰਥਾਤ ਮਸਤਾਨੇ ਕਰ ਦਿੱਤਾ।[20] ਸਤਿਗੁਰੂ ਪ੍ਰਤਾਪ ਸਿੰਘ ਸਮੇਂ ਜਥੇਦਾਰ ਬੰਤਾ ਸਿੰਘ ਦੇ ਸ਼ਬਦਾਂ ਤੇ ਇੰਦਰ ਸਿੰਘ ਦੀ ਢੋਲਕੀ ਦੀ ਏਨੀ ਧਾਂਕ ਸੀ ਕਿ ਮੁਸਲਮਾਨ ਵੀ ਇਸ ਤਰ੍ਹਾਂ ਇਕੱਠੇ ਹੋ ਜਾਂਦੇ ਜਿਵੇਂ 'ਸ਼ੱਕਰ ਖੋਰੇ' ਮਠਿਆਈ ਉੱਤੇ।[21] ਸਤਿਗੁਰੂ ਜੀ ਦੇ ਦਰਬਾਰ ਵਿਚ ਅੱਜ ਵੀ ਕ੍ਰਿਸ਼ਨ-ਗੋਪੀਆਂ, ਕ੍ਰਿਸ਼ਨ-ਦਰੋਪਤੀ, ਸ੍ਰੀ ਰਾਮ ਭਗਵਾਨ ਤੇ ਸਿੱਖ-ਗੁਰੂਆਂ ਦੇ ਪ੍ਰਸੰਗ ਇਕੱਠੇ ਗਾਏ ਜਾਂਦੇ ਹਨ।

ਸਤਿਗੁਰੂ ਜੀ ਨੇ 'ਹੱਲੇ ਦੇ ਦੀਵਾਨ' ਦੇ ਖੇਤਰ ਦਾ ਵਿਸਥਾਰ ਕੀਤਾ। ਨਾਮਧਾਰੀ ਇਸਤਰੀਆਂ ਹੱਲੇ ਦਾ ਦੀਵਾਨ ਤਾਂ ਪਹਿਲਾਂ ਤੋਂ ਲਗਾਉਂਦੀਆਂ ਸਨ, ਪਰ ਪ੍ਰਮੁੱਖ ਮੇਲੇ 'ਹੋਲੇ ਮਹੱਲੇ' ਸਮੇਂ ਸਮੂਹ ਸੰਗਤ ਵਿਚ ਇਸਤਰੀਆਂ ਦੁਆਰਾ ਦੀਵਾਨ ਲਗਾਉਣ ਦੀ ਪਰੰਪਰਾ ਨਹੀਂ ਸੀ। ਸਤਿਗੁਰੂ ਜੀ ੨੦੦੪ ਈ. ਦੇ 'ਹੋਲਾ ਮਹੱਲਾ' ਦੌਰਾਨ ਸੰਤ ਨਟ— ੇ ਇਸਤਰੀ ਜਥੇ ਨੂੰ ਦੀਵਾਨ ਲਗਾਉਣ ਦੀ ਇਜਾਜ਼ਤ ਦ ੇ 'ਨਾਮਧਾਰੀ ਲੋਕ ਸੰਗੀਤ' ਦੇ ਖੇਤਰ ਦਾ ਵਿਸਥਾਰ ਕੀਤਾ।

**ਆਸਾ ਦੀ ਵਾਰ (ਵਾਰਾ) ਵਿਚ ਦਿਲਰੁਬਾ ਵਾਦਨ**

ਆਸਾ ਦੀ ਵਾਰ ਦਾ ਕੀਰਤਨ ਪ੍ਰਾਚੀਨ ਰਾਗਾਤਮਿਕ ਸ਼ੈਲੀ ਅਧਾਰਿਤ ਹੁੰਦਾ ਹੈ। ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਗਿਆਨਾ ਸਿੰਘ ਦੇ ਸਹਿਯੋਗ ਨਾਲ 'ਆਸਾ ਦੀ ਵਾਰ' ਦੀ ਇਕ ਨਵੀਂ ਗਾਇਨ ਸ਼ੈਲੀ ਦੀ ਸ਼ੁਰੂਆਤ ਕੀਤੀ। ਰਾਗਾਂ ਦੀ ਸਰਲਤਾ ਤੇ ਲੋਕ ਸ਼ੈਲੀ ਅਧਾਰਿਤ ਉੱਚ ਸਵਰਾਂ ਵਿਚ ਗਾਈ ਜਾਣ ਵਾਲੀ ਇਸ ਸ਼ੈਲੀ ਦਾ ਨਾਮ 'ਵਾਰਾ' ਪੈ ਗਿਆ। ਇਸ ਦਾ ਕੀਰਤਨ ਢੋਲਕੀ-ਛੈਣਿਆਂ ਨਾਲ ਹੁੰਦਾ ਹੈ। ਇਸ ਨੂੰ 'ਹੱਲੇ ਦੇ ਦੀਵਾਨ' ਦੀ ਉਪ-ਸ਼ੈਲੀ ਕਿਹਾ ਜਾ ਸਕਦਾ ਹੈ।

ਤਰਨ ਸਿੰਘ 'ਵਹਿਮੀ' ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ 'ਵਾਰਾ' ਬਾਰੇ ਲਿਖਦੇ ਹਨ, "ਭਾਈ ਵਜੀਰ ਸਿੰਘ ਜੀ ਦਾ ਅਵਾਜ ਬੜਾ ਸੋਹਣਾ ਤੇ ਕੋਕਲਾ ਤਰ੍ਹਾਂ ਮਿੱਠਾ ਸੀ। ਜਦ ਸਤਿਗੁਰੂ ਜੀ ਦੇ ਸਾਥ ਮਿਲਕੇ ਸੁਰ ਲਾਂਦੇ ਤਾਂ ਮੋਰ ਤੇ ਕੋਇਲ ਇਕੱਠੇ ਬੋਲਦੇ, ਸ਼ਬਦ ਵਰਖਾ ਸਨੇ ਜਾਪਦੇ। ਆਪ ਰਸ ਵਿਚ ਪੈ, ਕਈ ਵਾਰੀ ਸੂਰਜ ਉੱਗੇ ਨਾਲ ਭੋਗ ਪਾਣ ਦੇ ਥਾਂ, ਬਹੁਤ ਚਿਰਕਾ ਚੇਤਾ ਆਏ ਭੋਗ ਵਾਰ ਦਾ ਪਾਂਦੇ। ਸਾਧਾਂ ਵਿਚ ਇਸ ਤਰ੍ਹਾਂ ਦੀ ਵਾਰ ਦਾ ਰਸ ਪਿਆ, ਵਧ ਗਿਆ ਵਕਤ ਜਾਣ 'ਵਾਰਾ ਲਗਾਣਾ' ਨਾਮ ਪ੍ਰਚਲਤ ਹੋ ਗਿਆ। ਜਿਸ ਦਿਨ ਬਹੁਤ ਰਸ ਪਵੇ, ਜਾਂ ਬਹੁਤ ਚਿਰ ਕੀਰਤਨ ਸਵੇਰ ਦਾ ਰਵ੍ਹੇ ਤਾਂ ਸਾਧ ਕਹਿੰਦੇ ਅੱਜ 'ਵਾਰਾ' ਲੱਗਾ ਹੈ।[22]

ਕਈ ਵਾਰੀ ਪੁਲਿੰਗ ਸ਼ਬਦ ਦੁਆਰਾ ਕਿਸੇ ਚੀਜ਼ ਦੇ ਵੱਡੇ ਅਕਾਰ ਨੂੰ ਪ੍ਰਗਟ ਕੀਤਾ ਜਾਂਦਾ ਹੈ। ਜਿਵੇਂ ਬਾਟੀ-ਬਾਟਾ, ਆਰੀ-ਆਰਾ ਆਦਿ। ਇਸੇ ਤਰ੍ਹਾਂ ਆਸਾ ਦੀ ਵਾਰ ਪ੍ਰੰਪਰਾਗਤ ਗਾਇਨ ਸ਼ੈਲੀ ਨਾਲੋਂ ਇਸ ਵਿਚ ਸੁਰਤਾਰਤਾ ਜ਼ਿਆਦਾ, ਸ਼ਬਦ ਉਚਾਰਨ ਦੀ ਸਪੱਸ਼ਟਤਾ ਜ਼ਿਆਦਾ, ਲੋਕ ਸ਼ੈਲੀ ਅਧਾਰਿਤ ਹੋਣ ਕਾਰਨ ਸਮਝ ਜ਼ਿਆਦਾ ਆਉਣ 'ਤੇ ਈਸ਼ਵਰ ਵੱਲ ਸੁਰਤੀ ਵੀ ਜ਼ਿਆਦਾ ਲੱਗਣਾ ਤੇ ਮਸਤੀ ਵਿਚ ਕੀਰਤਨ ਸਮਾਂ ਵੀ ਜ਼ਿਆਦਾ ਲੱਗ ਜਾਣ ਕਾਰਨ ਇਸ ਸ਼ੈਲੀ ਦਾ ਨਾਮ 'ਵਾਰ' ਤੋਂ 'ਵਾਰਾ' ਪੈ ਗਿਆ। ਧਿਆਨ ਦੇਣ ਵਾਲੀ ਗੱਲ ਹੈ ਕਿ ਗੁਰਬਾਣੀ (ਆਸਾ ਦੀ ਵਾਰ) ਦਾ ਨਾਮ ਤਬਦੀਲ ਨਹੀਂ ਹੋਇਆ, ਸਗੋਂ ਇਕ ਨਵੀਂ ਗਾਇਨ ਸ਼ੈਲੀ ਦਾ ਨਵਾਂ ਨਾਮ ਪੈ ਗਿਆ। ਇਸ ਦਾ ਨਾਮ ਕਿਸੇ ਖਾਸ ਵਿਅਕਤੀ ਦੁਆਰਾ ਨਹੀਂ ਰੱਖਿਆ ਗਿਆ, ਸੁਭਾਵਿਕ ਹੀ ਲੋਕਾਂ ਵਿਚ ਪ੍ਰਚੱਲਿਤ ਹੋ ਗਿਆ।

ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਕਦੇ-ਕਦੇ 'ਵਾਰੇ' ਵਿਚ ਦਿਲਰੁਬਾ ਦੀ ਸੰਗਤ ਕੀਤੀ ਜਾਂਦੀ ਸੀ। ਪਰ ਸਤਿਗੁਰੂ ਜਗਜੀਤ ਸਿੰਘ ਨੇ 'ਵਾਰੇ' 'ਚ ਦਿਲ੍ਰੁਬਾ ਦੀ ਸੰਗਤ ਲਾਜ਼ਮੀ ਕਰ ਦਿੱਤੀ ਤੇ ਛੈਣਿਆਂ ਵਾਲਿਆਂ ਦੀ ਗਿਣਤੀ ਘਟਾ ਦਿੱਤੀ। ਇਸ ਤਰ੍ਹਾਂ ਕਰਨ ਨਾਲ ਸ਼ਾਂਤ ਰਸ ਦੀ ਪਰਿਪੱਕਤਾ ਹੋਈ ਤੇ ਸ਼ਬਦਾਂ ਦੀ ਵਧੇਰੇ ਸਪੱਸ਼ਟਤਾ ਕਾਰਨ ਭਾਵਪੂਰਨ ਕੀਰਤਨ ਹੋਣ ਲੱਗਾ। ਪਹਿਲਾਂ ਸਵਰ ਦੇਣ ਲਈ ਕੇਵਲ ਇਕ ਹਾਰਮੋਨੀਅਮ ਪ੍ਰਯੋਗ ਹੁੰਦਾ ਸੀ। ਹੁਣ ਵਾਰੇ ਵਿਚ ਸੰਗਤ ਕਰਨ ਲਈ ਦਿਲਰੁਬਾ ਦੀ ਗਿਣਤੀ ਜ਼ਿਆਦਾ ਹੋ ਗਈ। ਦਿਲਰੁਬਾ ਵਜਾਉਣਾ ਕਠਿਨ ਸਾਧਨਾ ਹੈ ਇਸ ਲਈ ਵਾਰੇ ਵਾਲੇ ਹੁਣ ਜ਼ਿਆਦਾ ਮਿਹਨਤੀ ਹੋ ਗਏ ਤੇ ਸੰਗੀਤ ਦੀਆਂ ਗਹਿਰਾਈਆਂ ਨੂੰ ਸਮਝਣ ਦੇ ਯੋਗ ਹੋਏ। ਹਜ਼ੂਰੀ ਰਾਗੀਆਂ ਤੋਂ ਬਿਨਾਂ ਦਿਲਰੁਬਾ ਨਾਲ ਵਾਰਾ ਲਗਾਉਣ ਵਾਲਿਆਂ 'ਚੋਂ ਜਗਦੇਵ ਸਿੰਘ (ਜੱਗਾ), ਰਣਜੀਤ ਸਿੰਘ ਸਪੁੱਤਰ ਸੰਤ ਲਾਲ ਸਿੰਘ, ਸ੍ਰੀ ਮਨਿੰਦਰਪਾਲ ਸਿੰਘ ਲੁਹਾਰਾਂ, ਸ੍ਰੀ ਅਮਰੀਕ ਸਿੰਘ ਲੁਹਾਰਾਂ, ਸ੍ਰੀ ਪਰਮਜੀਤ ਸਿੰਘ ਲੁਹਾਰਾਂ ਆਦਿ ਨਾਮ ਵਰਨਣਯੋਗ ਹਨ।

ਆਧੁਨਿਕ ਯੁੱਗ ਦੇ ਸ਼ਕਤੀਸ਼ਾਲੀ ਸੰਚਾਰ ਸਾਧਨਾਂ ਤੇ ਟੈਕਨਾਲੋਜੀ ਨੇ ਪੰਜਾਬੀ ਮਨੋਰੰਜਨਾਂ ਨੂੰ ਜਿਸ ਕਦਰ ਪ੍ਰਭਾਵਿਤ ਕੀਤਾ ਹੈ, ਉਸ ਨਾਲ ਅਜੋਕੇ ਪੰਜਾਬੀ ਸੰਗੀਤ ਵਿਚ ਭਾਰੀ ਰੱਦੋ-ਬਦਲ ਆਈ ਹੈ। ਪੱਛਮੀ ਸੰਗੀਤ ਦੇ ਪ੍ਰਭਾਵ ਹੇਠ ਲੋਕ 'ਲੋਕ ਸੰਗੀਤ' ਤੋਂ ਦੂਰ ਹੁੰਦੇ ਜਾ ਰਹੇ ਹਨ। ਹਰ ਵਿਅਕਤੀ ਆਪਣਾ ਜੀਵਨ ਪੱਛਮੀ ਢੰਗ ਨਾਲ ਜਿਊਣ ਲਈ ਕਾਹਲਾ ਹੈ। ਅਜਿਹੇ ਸਮੇਂ ਜੇ 'ਨਾਮਧਾਰੀ ਲੋਕ ਸੰਗੀਤ' ਨੂੰ ਸਤਿਗੁਰੂ ਜੀ ਦੀ ਸਰਪ੍ਰਸਤੀ ਨਾ ਹੁੰਦੀ ਤਾਂ ਲੋਕ ਇਸ ਨੂੰ ਵਿਸਾਰ ਚੁੱਕੇ ਹੁੰਦੇ। ਦੂਸਰੀਆਂ ਲੋਕ ਸ਼ੈਲੀਆਂ ਨੂੰ ਸੰਭਾਲਣ ਲਈ ਕਈ ਸਮਾਜਿਕ ਜਾਂ ਸਰਕਾਰੀ ਸੰਸਥਾਵਾਂ ਕੰਮ ਕਰ ਰਹੀਆਂ ਹਨ। ਪਰ ਇਸ

ਸ਼ੈਲੀ ਨੂੰ ਸੰਭਾਲ ਦਾ ਮੁੱਖ ਸਿਹਰਾ ਸਤਿਗੁਰੂ ਜੀ ਦੇ ਸਿਰ ਜਾਂਦਾ ਹੈ।

**ਜੋਟੀਆਂ ਦੇ ਸ਼ਬਦ**

ਜੋਟੀਆਂ ਦੇ ਸ਼ਬਦਾਂ ਦਾ ਆਧਾਰ ਗੁਰਬਾਣੀ ਹੁੰਦਾ ਹੈ ਤੇ ਗਾਇਨ ਰਾਗ ਅਧਾਰਿਤ ਨਹੀਂ ਹੁੰਦਾ। 'ਹੱਲੇ ਦੇ ਦੀਵਾਨ' ਦੇ ਉਲਟ ਇਹਨਾਂ ਵਿਚ ਜੋਸ਼ ਨਹੀਂ ਹੁੰਦਾ। ਸਗੋਂ ਮੱਠੀ-ਮੱਠੀ ਢੋਲਕ ਛੈਣਿਆਂ ਦੀ ਅਵਾਜ਼ ਤੇ ਮਿੱਠੀ-ਮਿੱਠੀ ਸਰਲ ਧੁਨ ਵਿਚ ਸਮੂਹ ਸੰਗਤ ਸ਼ਬਦ ਗਾਇਨ ਕਰਦੀ ਹੈ। ਇਹ ਗਾਇਨ ਭਗਤੀ ਅਤੇ ਸ਼ਾਂਤ ਰਸ ਪ੍ਰਧਾਨ ਹੈ। ਇਹ ਵਰਖਾ ਦੀ ਕਿਣ-ਮਿਣ ਦੀ ਤਰ੍ਹਾਂ ਹਿਰਦਾ ਠਾਰਦੇ ਹਨ। ਪਹਿਲਾਂ ਲੀਡਰ ਇਕ ਤੁੱਕ ਬੋਲਦਾ ਹੈ, ਫਿਰ ਸਾਰੀ ਸੰਗਤ ਉਹੀ ਤੁੱਕ ਮਗਰ ਗਾਉਂਦੀ ਹੈ।

ਕੁਲਵੰਤ ਸਿੰਘ ਗਰੇਵਾਲ ਜੋਟੀਆਂ ਦੇ ਸ਼ਬਦਾਂ ਸਬੰਧੀ ਲਿਖਦੇ ਹਨ, "ਸੰਤ ਅਤਰ ਸਿੰਘ ਮਸਤੂਆਣਾ ਨੇ ਇਸ ਪਵਿੱਤਰ ਵਿਧੀ ਦਾ ਸਿਰਜਣ ਕੀਤਾ ਅਤੇ ਗੁਰਬਾਣੀ ਦੇ ਗੂਹਜ ਅਤੇ ਪਵਿੱਤਰ ਅਰਥਾਂ ਦਾ ਸੰਚਾਲਣ ਲੋਕ ਮਨ ਵਿਚ ਕੀਤਾ।"[23]

ਪਰ ਜੋਟੀਆਂ ਵਾਲੇ ਸ਼ਬਦ ਗਾਇਨ ਦੀ ਵਿਧੀ ਦਾ ਸਿਰਜਣ ਸੰਤ ਅਤਰ ਸਿੰਘ ਮਸਤੂਆਣੇ ਵਾਲਿਆਂ ਨਹੀਂ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ। ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ੧੮੧੬ ਈ. ਵਿਚ ਹੋਇਆ, ਜਦ ਕਿ ਮਸਤੂਆਣਾ ਜੀ ਦਾ ਜਨਮ ੧੮੬੭ ਈ. [24] ਨੂੰ ਹੋਇਆ।

ਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਸਿੱਖ ਲਿਖਾਰੀ ਪੰਥ ਰਤਨ ਗਿਆਨੀ ਗਿਆਨ ਸਿੰਘ ਜੀ ਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਬਾਰੇ ਲਿਖਦੇ ਹਨ,

"ਨਰ ਨਾਰਿ ਸ਼ਬਦ ਅਪਾਰ ਪਢੈਂ ਗੁਰੂ ਕੇਰ
ਢੋਲਕੀ ਬਜਾਇ ਬਾਂਧਿ ਜੋਟੀਆਂ ਅਛੈ ਸਹੀ।"

(ਪੰਥ ਪ੍ਰਕਾਸ਼-ਗਿਆਨੀ ਗਿਆਨ ਸਿੰਘ)

ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋਟੀਆਂ ਦੇ ਸ਼ਬਦ ਗਾਉਣ ਦੀ ਪੁਰਾਤਨ ਪਰੰਪਰਾ ਨੂੰ ਜਿਉਂ ਦਾ ਤਿਉਂ ਆਪਣੇ ਦਰਬਾਰ ਅੰਦਰ ਚਾਲੂ ਰੱਖਿਆ ਹੈ।

**ਕਵੀਸ਼ਰੀ**

ਕਵੀਸ਼ਰੀ ਦਾ ਪੰਜਾਬ ਦੇ ਲੋਕ ਸੰਗੀਤ ਉੱਪਰ ਖਾਸ ਕਰਕੇ ਸਿੱਖਾਂ ਦੇ ਧਾਰਮਿਕ ਸੰਗੀਤ ਵਿਚ ਵਿਸ਼ੇਸ਼ ਸਥਾਨ ਹੈ। ਇਸ ਦਾ ਗਾਇਨ ਬਿਨਾਂ ਸਾਜ਼ਾਂ ਤੋਂ ਕੀਤਾ ਜਾਂਦਾ ਹੈ। ਖੜ੍ਹੇ ਹੋ ਕੇ ਦੋ ਵਿਅਕਤੀ ਦੋਗਾਣੇ ਦੀ ਤਰ੍ਹਾਂ ਵਾਰੀ-ਵਾਰੀ ਗਾਇਨ ਕਰਦੇ ਹਨ, ਗਾਇਨ ਤੋਂ ਬਾਅਦ ਤੀਸਰਾ ਵਿਅਕਤੀ ਪ੍ਰਸੰਗ ਦੀ ਵਿਆਖਿਆ ਕਰਦਾ ਹੈ। ਗਾਇਨ ਤੇ ਵਿਆਖਿਆ ਦੀ ਲੜੀ ਚੱਲਦੀ ਰਹਿੰਦੀ ਹੈ। ਕਈ ਵਾਰੀ ਤੀਸਰਾ ਵਿਅਕਤੀ ਵੀ ਗਾਇਨ ਵਿਚ ਸ਼ਾਮਲ ਹੋ ਜਾਂਦਾ ਹੈ। ਇਸ ਤਰ੍ਹਾਂ ਕਵੀਸ਼ਰ ਗਾਇਕਾਂ ਦੀ ਜੋੜੀ ੧-੨ ਜਾਂ ੨-੧ ਦੀ ਹੋ ਜਾਂਦੀ ਹੈ। ਕਵੀਸ਼ਰਾਂ ਦੀ ਗਿਣਤੀ ਘੱਟ-ਵੱਧ ਵੀ ਹੋ ਸਕਦੀ ਹੈ। ਗਾਇਕਾਂ ਦੀ ਵਾਰੀ ਜ਼ਰੂਰ ਦੋਗਾਣੇ ਦੀ ਤਰ੍ਹਾਂ ਬਦਲਦੀ ਹੈ, ਪਰ ਗਾਇਨ ਸ਼ੈਲੀ ਵਿਚ ਇਕ ਦੂਸਰੇ (ਦੋਗਾਣਾ ਤੇ ਕਵੀਸ਼ਰੀ) ਤੋਂ ਬਿਲਕੁੱਲ ਅਲੱਗ ਹੁੰਦੇ ਹਨ। ਇਸ ਦੇ ਪ੍ਰਸੰਗ ਧਾਰਮਿਕ, ਇਤਿਹਾਸਕ ਤੇ ਸੱਭਿਆਚਾਰਕ ਹੋ ਸਕਦੇ ਹਨ।

ਸਤਿਗੁਰੂ ਜੀ ਨੇ ਆਪਣੇ ਜੀਵਨ ਵਿਚ ਸਵਰਗੀ ਕਵੀ ਜੀਵਨ ਸਿੰਘ ਦੇ ਜਥੇ ਨੂੰ ਸਰਪ੍ਰਸਤੀ ਦਿੱਤੀ। ਆਪਣੇ ਧਾਰਮਿਕ ਸਮਾਗਮਾਂ ਉੱਪਰ ਉਹਨਾਂ ਨੂੰ ਵਿਸ਼ੇਸ਼ ਸਮਾਂ ਦਿੱਤਾ ਜਾਂਦਾ। ਸਵਰਗੀ ਕਵੀ ਜੀਵਨ ਸਿੰਘ ਦੇ ਜਥੇ ਦੇ ਦੋ ਹੋਰ ਮੈਂਬਰ ਸ੍ਰੀ ਸਵਿੰਦਰ ਸਿੰਘ ਤੇ ਸ੍ਰੀ ਰਵੇਲ ਸਿੰਘ ਸਨ, ਜਿਨ੍ਹਾਂ ਦੀ ਅੱਜ ਵੀ ਸਤਿਗੁਰੂ ਜੀ ਦੇ ਦਰਬਾਰ ਅੰਦਰ ਸਨਮਾਨਯੋਗ ਥਾਂ ਹੈ। ਸਤਿਗੁਰੂ ਜੀ ਨੇ ਕਵੀਸ਼ਰੀ ਨੂੰ ਉਤਸ਼ਾਹਿਤ ਕਰਨ ਲਈ ਕਵੀ ਜੀਵਨ ਸਿੰਘ ਨੂੰ 'ਕਾਵਿ ਭੂਸ਼ਨ' ਦਾ ਸਨਮਾਨ ਦਿੱਤਾ।

ਕਵੀ ਜੀਵਨ ਸਿੰਘ ਨੇ 'ਮਹਾਂਰਾਣੀ ਜਿੰਦਾਂ' (ਮਹਾਰਾਜਾ ਰਣਜੀਤ ਸਿੰਘ ਦੀ ਪਤਨੀ) ਦੇ ਪ੍ਰਸੰਗ ਦੀ ਰਚਨਾ ਤੇ ਗਾਇਨ ਕੀਤੀ। ਆਪ ਜੀ ਦਾ ਜਥਾ ਜਦੋਂ ਇਹ ਪ੍ਰਸੰਗ ਗਾਉਂਦਾ ਤਾਂ ਲੋਕ ਕਹਿੰਦੇ ਕਿ ਮਰੀ ਹੋਈ 'ਜਿੰਦਾਂ' ਨੂੰ ਮੁੜ ਜਿੰਦਾ ਕਰ ਦਿੱਤਾ ਹੈ। ਆਪ ਜੀ ਦੇ ਪ੍ਰਸੰਗਾਂ ਨੂੰ ਅੱਜ ਵੀ ਬਹੁਤ ਕਵੀਸ਼ਰ ਗਾ ਕੇ ਆਪਣਾ ਜੀਵਨ ਨਿਰਬਾਹ ਕਰਦੇ ਹੋਏ ਕਵੀਸ਼ਰੀ ਦਾ ਪ੍ਰਚਾਰ ਕਰ ਰਹੇ ਹਨ। ਇਸ ਤੋਂ ਇਲਾਵਾ ਸਤਿਗੁਰੂ ਪ੍ਰਤਾਪ ਸਿੰਘ ਤੋਂ ਚੱਲਦੇ ਆ ਰਹੇ ਕਵੀਸ਼ਰ ਸੂਬਾ ਬਹਾਲ ਸਿੰਘ ਦੇ ਜਥੇ ਨੂੰ ਵੀ ਉਸੇ ਤਰ੍ਹਾਂ ਸਰਪ੍ਰਸਤੀ ਦਿੱਤੀ ਤੇ ਪੁਰਾਣੀ ਪਰੰਪਰਾ ਨੂੰ ਚਾਲੂ ਰੱਖਿਆ।

ਸਤਿਗੁਰੂ ਜੀ ਨੇ ਮਾਸਟਰ ਦਰਸ਼ਨ ਸਿੰਘ 'ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ' ਵਿਚ ਸੰਗੀਤ ਅਧਿਆਪਕ ਨਿਯੁਕਤ ਕਰਵਾਇਆ। ਇਹਨਾਂ ਨੇ ਬੱਚਿਆਂ ਨੂੰ ਕਵੀਸ਼ਰੀ ਗਾਇਨ ਦੀ ਸਿੱਖਿਆ ਦਿੱਤੀ। ਨਰਿੰਦਰ ਸਿੰਘ (ਜਾਲਖੇੜੀ), ਅਨੂਪ ਸਿੰਘ (ਚੋਟੀਆਂ ਕਲਾਂ) ਤੇ ਬਲਬੀਰ ਸਿੰਘ (ਸ੍ਰੀ ਭੈਣੀ ਸਾਹਿਬ) ਕਵੀਸ਼ਰ ਤਿਆਰ ਕੀਤੇ। ਅੱਜਕੱਲ ਸੰਤ ਬਲਕਾਰ ਸਿੰਘ ਜੀ ਦੀ ਉਸਤਾਦੀ ਹੇਠ ਅਕੈਡਮੀ ਦੇ ਵਿਦਿਆਰਥੀ ਹਰਪ੍ਰੀਤ ਸਿੰਘ, ਗੁਰਪ੍ਰੀਤ ਸਿੰਘ ਅਤੇ ਜਸਪ੍ਰੀਤ ਸਿੰਘ ਕਵੀਸ਼ਰੀ ਗਾਇਨ ਕਰ ਰਹੇ ਹਨ। ਇਹਨਾਂ ਨੂੰ ਸੂਬਾ ਬਾਹਲ ਸਿੰਘ ਦੀ ਸ਼ੈਲੀ ਵਿਚ ਮੁਹਾਰਤ ਪ੍ਰਾਪਤ ਹੈ।

ਉਪਰੋਕਤ ਕਵੀਸ਼ਰਾਂ ਤੋਂ ਬਿਨਾ ਸੰਤ ਬਾਜ ਸਿੰਘ ਕਵੀ, ਸ੍ਰੀ ਸੁਰਜੀਤ ਸਿੰਘ ਕਵੀ, ਸ੍ਰੀ ਸੰਤੋਖ ਸਿੰਘ ਸਾਜਨ, ਸ੍ਰੀ ਗੁਰਲਾਲ ਸਿੰਘ ਸੰਧੂ, ਸ੍ਰੀ ਦਿਲਬਾਗ ਸਿੰਘ ਵਿਰਕ, ਸ੍ਰੀ ਹਰਵਿੰਦਰ ਸਿੰਘ ਸ਼ਿੰਗਾਰੀ, ਸ੍ਰੀ ਕਸ਼ਮੀਰ ਸਿੰਘ ਅਮਰਸਰ, ਸ੍ਰੀ ਜਸਵੀਰ ਸਿੰਘ, ਸ੍ਰੀ ਪੰਜਾਬ ਸਿੰਘ, ਸ੍ਰੀ ਹੀਰਾ ਸਿੰਘ, ਸ੍ਰੀ ਜਰਨੈਲ

ਸਿੰਘ (ਪੱਪੂ), ਸ੍ਰੀ ਗੁਰਸੇਵਕ ਸਿੰਘ, ਸਵਰਨ ਸਿੰਘ (ਵਲਟੋਹਾ) ਜਥਾ, ਇੰਗਲੈਂਡ ਵਿਚ ਸ੍ਰੀ ਸੁਲੱਖਣ ਸਿੰਘ ਪ੍ਰਧਾਨ, ਸ੍ਰੀ ਬਲਵਿੰਦਰ ਸਿੰਘ, ਸ੍ਰੀ ਮਹਿੰਦਰ ਸਿੰਘ ਗਿੱਲ ਆਦਿ ਨਾਮਧਾਰੀ ਕਵੀਸ਼ਰ ਆਪ ਜੀ ਦੀ ਸਰਪ੍ਰਸਤੀ ਹੇਠ ਇਸ ਗਾਇਕੀ ਦਾ ਪ੍ਰਚਾਰ ਕਰ ਰਹੇ ਹਨ।

**ਨਾਮਧਾਰੀਆਂ ਵਿਚ ਕਵਾਲੀ ਦਾ ਆਰੰਭ**

ਆਧੁਨਿਕ ਯੁੱਗ ਵਿਚ ਕੋਈ ਵੀ ਸੱਭਿਆਚਾਰ ਪਰਿਵਰਤਨ ਦੀ ਪ੍ਰਕਿਰਿਆ ਤੋਂ ਬਚਕੇ ਆਪਣੀ ਬਿਲਕੁੱਲ ਅੱਡਰੀ ਹੋਂਦ ਬਰਕਰਾਰ ਨਹੀਂ ਰੱਖ ਸਕਦਾ।[25] ਸਿੱਖਾਂ ਦੇ ਜਿਸ 'ਕੀਰਤਨ' ਦੀ ਸ਼ੁਰੂਆਤ ਰਬਾਬ ਤੇ ਮਿਰਦੰਗ ਦੀ ਸੰਗਤ ਨਾਲ ਧਰੁਪਦ-ਧਮਾਰ ਸ਼ੈਲੀ ਤੋਂ ਹੋਈ ਸੀ, ਅੱਜ ਖਿਆਲ ਸ਼ੈਲੀ ਤੋਂ ਗੁਜਰਦੀ ਹੋਈ ਸੁਗਮ ਸੰਗੀਤ ਤੱਕ ਆ ਪਹੁੰਚੀ ਹੈ। ਇਹ ਬਦਲੇ ਸਮੇਂ, ਇਤਿਹਾਸ, ਸੱਭਿਆਚਾਰ ਆਦਿ ਦਾ ਨਤੀਜਾ ਹੈ।

ਨਾਮਧਾਰੀ ਸੰਗੀਤ ਵਿਚ ਸਤਿਗੁਰੂ ਜਗਜੀਤ ਸਿੰਘ ਨੇ ਕਵਾਲੀ ਦੀ ਸ਼ੁਰੂਆਤ ਕ[illegible]। ਇਸ ਨੂੰ ਨਾਮਧਾਰੀ ਸੰਗੀਤ ਦਾ ਪਰਿਵਰਤਨ ਤਾਂ ਨਹੀ, ਇਸ ਅੰਦਰ ਨਵੀਂ ਸ਼ੈਲੀ ਦਾ ਸ਼ਾਮਿਲ ਹੋਣਾ ਕਹਿ ਸਕਦੇ ਹਾਂ। ਸਿੱਖਾਂ ਵਿਚ ਇਸ ਤੋਂ ਪਹਿਲਾਂ ਕਵਾਲੀ ਦਾ ਗਾਇਨ ਨਹੀਂ ਕੀਤਾ ਜਾਂਦਾ ਸੀ। ਸਤਿਗੁਰੂ ਜੀ ਨੇ ਆਪਣੇ ਦਰਬਾਰ ਵਿਚ ਇਸ ਨੂੰ ਸਥਾਨ ਦਿੱਤਾ ਤੇ ਸੰਗਤਾਂ ਨੇ ਇਸ ਨੂੰ ਬਹੁਤ ਪਸੰਦ ਕੀਤਾ। ਕਵਾਲੀ ਪ੍ਰਤੀ ਸੰਗਤਾਂ ਦਾ ਇੰਨਾ ਜ਼ਿਆਦਾ ਆਕਰਸ਼ਣ ਹੈ ਕਿ ਮੈਂ ਖੁਦ ਦੇਖਿਆ ਕਿ ਨਾਮਧਾਰੀ ਮੇਲਿਆਂ ਵਿਚ ਕਵਾਲੀ ਗਾਇਨ ਸਮੇਂ ਸਭ ਤੋਂ ਜ਼ਿਆਦਾ ਹਾਜਰੀ ਹੁੰਦੀ ਹੈ। ਸਭ ਤੋਂ ਪਹਿਲਾਂ ਮਾਸਟਰ ਦਰਸ਼ਨ ਸਿੰਘ ਜੀ ਨੇ ਅਕੈਡਮੀ ਦੇ ਬੱਚਿਆਂ ਨੂੰ ਕਵਾਲੀ ਤਿਆਰ ਕਰਵਾਈ। ਮਾਸਟਰ ਜੀ ਦੀ ਨਿਗਰਾਨੀ ਹੇਠ ਜਗਦੇਵ ਸਿੰਘ ਦੇ ਗਰੁੱਪ ਨੇ ਕਵਾਲੀ ਵਿਚ ਆਪਣੀ ਪਹਿਚਾਣ ਬਣਾਈ। ਸੀਨੀਅਰ ਗਰੁੱਪ ਵਿੱਚ ਸ੍ਰੀ ਜਗਦੇਵ ਸਿੰਘ, ਸ੍ਰੀ ਅਨੂਪ ਸਿੰਘ, ਸ੍ਰੀ ਨਰਿੰਦਰ ਸਿੰਘ, ਸ੍ਰੀ ਹਰਮਿੰਦਰ ਸਿੰਘ, ਸ੍ਰੀ ਰਣਜੀਤ ਸਿੰਘ, ਸ੍ਰੀ ਗੁਰਸੇਵ ਸਿੰਘ (ਢੋਲਕੀ) ਤੇ ਹਰਪਾਲ ਸਿੰਘ (ਢੋਲਕੀ) ਦੇ ਨਾਮ ਆਉਂਦੇ ਹਨ। ਸ੍ਰੀ ਬਲਵੰਤ ਸਿੰਘ, ਸ੍ਰੀ ਗੁਰਪ੍ਰੀਤ ਸਿੰਘ (ਪੀਤੂ), ਸ੍ਰੀ ਹਰਜਿੰਦਰ ਸਿੰਘ, ਸ੍ਰੀ ਬਲਬੀਰ ਸਿੰਘ, ਸ੍ਰੀ ਗੁਰਲਾਲ ਸਿੰਘ, ਸ੍ਰੀ ਅਜੈਪਾਲ ਸਿੰਘ, ਸ੍ਰੀ ਸ਼ਾਮ ਸਿੰਘ, ਸ੍ਰੀ ਗੁਰਬਖਸ਼ ਸਿੰਘ (ਹਾਕੀ ਖਿਡਾਰੀ), ਕਰਮ ਸਿੰਘ ਲਾਡੀ (ਢੋਲਕੀ) ਆਦਿ ਨੇ ਮੇਲਿਆਂ ਉੱਪਰ ਕਵਾਲੀ ਗਾਇਨ ਦਾ ਆਕਰਸ਼ਕ ਪ੍ਰਦਰਸ਼ਨ ਕੀਤਾ। ਕਈ ਵਾਰ ਪ੍ਰਸਿੱਧ ਕਲਾਕਾਰ ਸ੍ਰੀ ਸੁਖਦੇਵ ਸਿੰਘ ਰਾਗੀ ਅਤੇ ਸ੍ਰੀ ਹਰਪ੍ਰੀਤ ਸਿੰਘ ਸੋਨੂੰ (ਤਬਲਾ) ਕਵਾਲੀ ਵਿਚ ਸ਼ਾਮਲ ਹੋ ਕੇ ਇਸ ਦੇ ਗਾਇਨ ਨੂੰ ਚਾਰ ਚੰਨ ਲਗਾਉਂਦੇ ਹਨ। ਸ੍ਰੀ ਸੁਖਦੇਵ ਸਿੰਘ ਦੀਆਂ ਛੰਦ ਬੱਧ ਸਰਗਮਾਂ ਤੇ ਅਕਾਰਤਾਨਾਂ ਜਦੋਂ ਤਿੰਨਾਂ ਸਪਤਕਾਂ ਵਿਚ ਘੁੰਮਦੀਆਂ ਹਨ ਤਾਂ ਸਰੋਤਿਆਂ ਦੀ ਮਸਤੀ ਦੀ ਹੱਦ ਨਹੀਂ ਰਹਿੰਦੀ।

ਕਈ ਰੂੜੀਵਾਦੀ-ਕੱਟੜਵਾਦੀ ਇਤਰਾਜ਼ ਵੀ ਕਰ ਸਕਦੇ ਹਨ ਕਿ ਕਵਾਲੀ ਮੁਸਲਮਾਨਾਂ ਦੀ ਗਾਇਨ ਸ਼ੈਲੀ ਹੈ, ਇਸ ਨੂੰ ਸਿੱਖਾਂ ਦੇ ਧਾਰਮਿਕ ਸੰਗੀਤ ਵਿਚ ਸ਼ਾਮਲ ਨਹੀਂ ਕਰਨਾ ਚਾਹੀਦਾ। ਇੱਥੇ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸੰਗੀਤ ਦੇ ਸੱਤ ਸਵਰ ਸਾਰਿਆਂ ਧਰਮਾਂ ਤੇ ਜਾਤਾਂ ਲਈ ਸਾਂਝੇ ਹਨ, ਗਿਣਤੀ ਨਹੀਂ ਕਰ ਸਕਦੇ ਕਿ ਕਿਹੜੇ ਸਵਰ ਕਿਸ ਧਰਮ ਦੇ ਹਨ ? ਦੂਸਰਾ ਖਿਆਲ ਗਾਇਕੀ ਵੀ ਮੁਸਲਮਾਨਾਂ ਤੋਂ ਹੀ ਸ਼ੁਰੂ ਹੋਈ। ਬਾਅਦ ਵਿਚ ਇਸਨੇ ਰਾਗਾਤਮਿਕ ਗੁਰਬਾਣੀ ਸੰਗੀਤ ਵਿਚ ਧਰੁਪਦ ਸ਼ੈਲੀ ਦੀ ਥਾਂ 'ਤੇ ਕਬਜਾ ਕਰ ਲਿਆ। ਇਕ ਹੋਰ ਗੱਲ ਦਾ ਮੈਂ ਵਿਸ਼ੇਸ਼ ਤੌਰ ਤੇ ਵਰਨਣ ਕਰਨਾ ਚਾਹਾਂਗਾ ਕਿ ਕਵਾਲੀ ਦੇ ਪ੍ਰਵੇਸ਼ ਨਾਲ ਸਿੱਖਾਂ ਦੇ ਰਾਗਾਤਮਿਕ ਗੁਰਬਾਣੀ ਸੰਗੀਤ ਉਪਰ ਕੋਈ ਪ੍ਰਭਾਵ ਨਹੀਂ ਪਿਆ। ਰਾਗਾਤਮਿਕ ਗੁਰਬਾਣੀ ਸੰਗੀਤ ਵਿਚ ਸ਼ਾਸਤਰੀ ਸੰਗੀਤ ਦੀ ਤਰ੍ਹਾਂ ਸਖਤ ਨਿਯਮਾਂ ਦੀ ਪਾਲਣਾ ਕਰਨੀ ਪੈਂਦੀ ਹੈ। ਇਸ ਸ਼ੈਲੀ ਨੂੰ ਤਾਂ ਸਤਿਗੁਰੂ ਜੀ ਨੇ ਪ੍ਰਾਚੀਨ ਪਰੰਪਰਾ ਅਧਾਰਿਤ ਸੰਭਾਲਿਆ ਹੋਇਆ ਹੈ। ਗੁਰਬਾਣੀ ਸੰਗੀਤ ਵਿਚ ਤਾਂ ਸ੍ਰੀ ਆਦਿ ਗ੍ਰੰਥ ਸਾਹਿਬ, ਸ੍ਰੀ ਦਸਮ ਗ੍ਰੰਥ, ਭਾਈ ਗੁਰਦਾਸ ਦੀਆਂ ਵਾਰਾਂ ਤੇ ਭਾਈ ਨੰਦ ਲਾਲ ਜੀ ਦੀ ਬਾਣੀ 'ਚੋਂ ਸ਼ਬਦ ਰਾਗਾਂ ਵਿਚ ਗਾਏ ਜਾਂਦੇ ਹਨ।

ਪਰ ਇਸ ਕਵਾਲੀ ਵਿਚ ਰਾਗਾਂ ਅਧਾਰਿਤ ਗੁਰਬਾਣੀ ਨਹੀਂ ਹੁੰਦੀ। ਇਸ ਦੇ ਬੋਲ ਕਿਸੇ ਵੀ ਕਵੀ, ਗੀਤਕਾਰ, ਗ਼ਜ਼ਲਕਾਰ ਆਦਿ ਦੇ ਲਿਖੇ ਹੋ ਸਕਦੇ ਹਨ। ਕਵਾਲੀ ਨੂੰ ਸਤਿਗੁਰੂ ਜੀ ਨੇ ਉਸੇ ਤਰ੍ਹਾਂ ਸਥਾਨ ਦਿੱਤਾ ਹੈ, ਜਿਸ ਤਰ੍ਹਾਂ ਸਿੱਖਾਂ ਦੇ ਧਾਰਮਿਕ ਸੰਗੀਤ ਵਿਚ ਗੀਤਾਂ ਦਾ ਸਥਾਨ ਹੈ। ਧਾਰਮਿਕ ਸੰਗੀਤ ਅੰਦਰ ਗੀਤ ਸਿੱਖਾਂ ਦੇ ਧਾਰਮਿਕ ਅਤੇ ਇਤਿਹਾਸਿਕ ਪੱਖ ਨੂੰ ਉਜਾਗਰ ਕਰਦੇ ਹਨ। ਇਸੇ ਤਰ੍ਹਾਂ ਕਵਾਲੀ ਵੀ ਪੂਰਨ ਰੂਪ ਵਿਚ ਅਧਿਆਤਮਕ ਰੰਗ ਵਿਚ ਰੰਗੀ ਹੁੰਦੀ ਹੈ। ਇਸ ਵਿਚ ਗੁਰਬਾਣੀ ਦਾ ਕਿਤੇ-ਕਿਤੇ ਪ੍ਰਮਾਣ ਦੇ ਰੂਪ ਵਿਚ ਹੀ ਪ੍ਰਯੋਗ ਕੀਤਾ ਜਾਂਦਾ ਹੈ। ਇਸ ਤਰ੍ਹਾਂ ਰਾਗਾਤਮਿਕ ਗੁਰਬਾਣੀ ਸੰਗੀਤ ਅਤੇ ਕਵਾਲੀ ਨੂੰ ਅਲੱਗ-ਅਲੱਗ ਸਥਾਨ ਦਿੱਤਾ ਹੋਇਆ ਹੈ। ਆਸ ਹੈ ਕਿ ਸਤਿਗੁਰੂ ਜੀ ਦੇ ਇਸ ਕਦਮ ਨਾਲ ਹੋਰ ਧਰਮਾਂ ਅੰਦਰ ਵੀ ਗੀਤ-ਸੰਗੀਤ ਦੇ ਆਪਸੀ ਅਦਾਨ-ਪ੍ਰਦਾਨ ਦੇ ਰਸਤੇ ਖੁੱਲਣਗੇ ਤੇ ਆਪਸੀ ਸਦਭਾਵਨਾ ਵਧੇਗੀ। ਅਸੀਂ ਗੁਰੂਬਾਣੀ ਜੀ ਦੇ ਵਾਕ 'ਏਕ ਨੂਰ ਤੇ ਸਭ ਜਗਿ ਉਪਜਿਆ, ਕਉਨ ਭਲੇ ਕੋ ਮੰਦੇ' ਨੂੰ ਆਪਣੇ ਮਨਾਂ ਵਿਚ ਵਸਾਵਾਂਗੇ।

ਹਵਾਲੇ ਤੇ ਟਿੱਪਣੀਆਂ


1. संगीत (पत्रिका), नवम्बर-२००२, पृष्ठ. २१
2. संगीत (पत्रिका), जुलाई-२०००, पृष्ठ. ३९.
3. वही, पृष्ठ. ३८
4. संगीत (पत्रिका), सितम्बर-२०००, पृष्ठ. १४
5. ਵਰਿਆਮ, ਮਈ-੨੦੦੨, ਪੰਨਾ. ੭
6. ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ਪੰਨਾ. ੯੮
7. ਜੱਸ ਜੀਵਨ-3, ਤਰਨ ਸਿੰਘ ਵਹਿਮੀ, ਪੰਨਾ. ੭੪
8. नामधारी इतिहास-प्रथम खंड, नाहर सिंह एम ए, पृष्ठ. ६०
9. ਵਰਿਆਮ (ਪ੍ਰਤਿਕਾ), ਜੁਲਾਈ-੨੦੦੨
10. ਸ੍ਰੀ ਨਾਨਕ ਰਾਜ, ਆਤਮਾ ਸਿੰਘ 'ਸਨਖੱਤ੍ਰਵੀ', ਪੰਨਾ. ੩੫੭
11. ਵਰਿਆਮ (ਪੱਤ੍ਰਿਕਾ), ਮਈ-੨੦੦੨. ਪੰਨਾ. ੯
12. ਉਹੀ, ਪੰਨਾ. ੮
13. ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ਪੰਨਾ ੯੮
14. ਉਹੀ, ਪੰਨਾ. ੯੮
15. ਉਹੀ
16. ਰਾਮ ਵਿਯੋਗੀਆ ਦੇ ਬਾਰਾਂ ਮਾਹ, ਸੰਪਾਦਕ ਤਾਰਾ ਸਿੰਘ ਅਣਜਾਣ, ਪੰਨਾ. ੯
17. ਉਹੀ, ਪੰਨਾ. ੨੫
18. ਵਰਿਆਮ, ਮਈ ੨੦੦੨, ਪੰਨਾ. ੧੦
19. ਉਹੀ, ਪੰਨਾ. ੬ ਅਤੇ ਮੇਰੀ ਜੀਵਨ ਕਹਾਣੀ, ਪ੍ਰੋ. ਸਾਹਿਬ ਸਿੰਘ, ਪੰਨੇ. ੧੦੭-੧੦੮
20. ਬੀਤੇ ਦੀਆਂ ਪੈੜਾਂ-੨, ਪ੍ਰੀਤਮ ਸਿੰਘ ਕਵੀ, ਪੰਨਾ. ੨੦
21. ਮਹਾਂਨੂਰ, ਸੰਪਾਦਕ ਪ੍ਰੀਤਮ ਸਿੰਘ 'ਆਰਸੀ', ਪੰਨਾ. ੩੪੯
22. ਜੱਸ ਜੀਵਨ-੧, ਤਰਨ ਸਿੰਘ 'ਵਹਿਮੀ', ਪੰਨਾ. ੧੨੨
23. ਵਿਸਮਾਦੁ ਨਾਦ (ਪੱਤ੍ਰਿਕਾ), ਅਕਤੂਬਰ ੧੯੯੨, ਪੰਨਾ. 80
24. ਢੁੱਗਰੀ ਰੋਡ (ਲੁਧਿਆਣਾ) ਸਥਿਤ ਗੁਰਦੁਆਰਾ ਮਸਤੂਆਣਾ ਸਾਹਿਬ ਵਿਖੇ ਬਾਬਾ ਅਮਰਜੀਤ ਸਿੰਘ ਦੇ ਕਮਰੇ ਵਿਚ ਸੰਤਾਂ ਦੀ ਤਸਵੀਰ ਉਪਰ ਜੀਵਨ ਕਾਲ (੧੮੭੬ ਈ-੧੯੨੭ ਈ.) ਲਿਖਿਆ ਸੀ, ਫਰਵਰੀ ੨੦੦੪
25. ਪੰਜਾਬੀ ਸੱਭਿਆਚਾਰ ਅਤੇ ਲੋਕ ਧਾਰਾ, ਸੰਪਾਦਕ : ਰਵਿੰਦਰ ਭੱਠਲ ਤੇ ਲਾਭ ਸਿੰਘ ਖੀਵਾ, ਪੰਨਾ. ੪੮


## ਸ. ਕੁਲਦੀਪ ਸਿੰਘ ਬੇਦੀ ਨੂੰ ਸਦਮਾ

ਪ੍ਰਸਿਧ ਪੱਤਰਕਾਰ ਅਤੇ ਰੋਜ਼ਾਨਾ ਜੱਗ-ਬਾਣੀ ਦੇ ਸੀਨੀਅਰ ਸੰਪਾਦਕ ਸ. ਕੁਲਦੀਪ ਸਿੰਘ ਬੇਦੀ ਦੇ ਸਤਿਕਾਰਤ ਪਿਤਾ ਜੀ ਸ. ਚਤਰ ਸਿੰਘ ਜੀ ੮੭ ਸਾਲ ਦੀ ਉਮਰ ਵਿਚ ਮਿਤੀ ੭ ਅਪਰੈਲ ੨੦੦੭ ਨੂੰ ਸੰਸਾਰ ਯਾਤਰਾ ਸੰਪੂਰਨ ਕਰ ਗਏ ਹਨ। ਆਪ ਦੀ ਜੀਵ ਆਤਮਾ ਨਮਿਤ ਕੀਰਤਨ ਉਪਰੰਤ ਅੰਤਮ ਅਰਦਾਸ ਮਿਤੀ ੧੫ ਅਪਰੈਲ ੨੦੦੭ ਨੂੰ ਗੁਰਦੁਆਰਾ ਸਿੰਘ ਸਭਾ ਪ੍ਰੀਤ ਨਗਰ ਸੋਢਲ ਰੋਡ ਜਲੰਧਰ ਵਿਖੇ ਸਮੂਹ ਪਰਿਵਾਰ ਅਤੇ ਸਾਧ ਸੰਗਤ ਵੱਲੋਂ ਕੀਤੀ ਗਈ। ਇਸ ਸਮੇਂ ਭਾਰੀ ਗਿਣਤੀ ਵਿਚ ਪਰਿਵਾਰਕ ਮੈਂਬਰ, ਸਮਾਜਕ ਭਾਈਚਾਰਾ, ਬੇਦੀ ਪਰਿਵਾਰ ਦਾ. ਮਿਤਰ ਮੰਡਲ ਪਤਰਕਾਰਤਾ ਅਤੇ ਸਾਹਿਤ ਨਾਲ ਸਬੰਧਤ ਸਜਨ ਮਿਤਰ, ਪਰਿਵਾਰ ਦੇ ਇਸ ਦੁੱਖ ਵਿਚ ਹਮਦਰਦੀ ਪ੍ਰਗਟ ਕਰਨ ਲਈ ਪੁੱਜੇ ਹੋਏ ਸਨ। ਸਾਡੀ ਸ. ਕੁਲਦੀਪ ਸਿੰਘ ਬੇਦੀ ਦੇ ਸਮੁੱਚੇ ਪਰਿਵਾਰ ਨਾਲ ਡੂੰਘੀ ਹਮਦਰਦੀ ਹੈ ਅਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਬੇਦੀ ਸਾਹਿਬ ਨੂੰ ਭਾਣਾ ਮੰਨਣ ਦਾ ਬੱਲ ਮਿਲੇ।

—ਜਗਦੀਸ਼ ਸਿੰਘ ਵਰਿਆਮ

## ਵਰਿਆਮ ਨੂੰ ਸਹਿਯੋਗ

ਸ. ਸੰਤੋਖ ਸਿੰਘ ਸਫਰੀ
ਵਰਿਆਮ ਦੀ ਚੜ੍ਹਦੀ ਕਲਾ ਲਈ — ੨੦੦-੦੦

ਸ. ਦਲਬੀਰ ਸਿੰਘ ਤਰਸ
ਅਸਟਰੇਲੀਆ ਵੱਲੋਂ ਵਰਿਆਮ
ਦੀ ਚੜ੍ਹਦੀ ਕਲਾ ਵਾਸਤੇ — ੧੦੦੦-੦੦

ਸ. ਅਮਰਜੀਤ ਸਿੰਘ ਆਗਿਆ
ਸਿੰਘ ਨਾਮਧਾਰੀ ਪਰਿਵਾਰ ਵੱਲੋਂ
ਆਪਣੇ ਪਿਤਾ ਸੰਤ ਰਛਪਾਲ ਸਿੰਘ
ਦੀ ਯਾਦ ਵਿਚ ਪਾਠ ਦੇ ਭੋਗ, ਕੀਰਤਨ
ਅਤੇ ਲੰਗਰ ਸਮੇਂ — ੨੫੦-੦੦

# ਇਕ ਲਾਰੇ ਜਿਹਾ ਵਾਅਦਾ

*—ਹਰਨੇਕ ਸਿੰਘ ਘੜੂੰਆਂ*

*ਸ. ਹਰਨੇਕ ਸਿੰਘ ਘੜੂੰਆਂ ਦੀ ਇਹ ਵਾਰਤਾ ਦਿਲਾਂ ਨੂੰ ਹਲੂਣ ਵਾਲੀ ਸੱਚੀ ਘਟਨਾ ਹੈ। ਇਹ ਉੱਚ ਪਾਏ ਦੀ ਸਾਹਿਤਕ ਕ੍ਰਿਤ ਹੈ। ਘੜੂੰਆਂ ਸਾਹਿਬ ਸਿਆਸੀ ਮਰਤਬੇ ਵਾਲੇ ਬੰਦੇ ਹਨ ਅਤੇ ਅਕਸਰ ਪਛਮੀ ਪੰਜਾਬ (ਪਾਕਿਸਤਾਨ) ਵਲ ਡੈਲੀਗੇਸ਼ਨ ਲੈ ਕੇ ਜਾਂਦੇ ਰਹੇ ਹਨ। ਇਹ ਵਾਰਤਾ ਅਸੀਂ ਕੈਨੇਡਾ ਤੋਂ ਨਿਕਲਦੇ ਮਾਸਕ ਪੱਤਰ 'ਸੀਰਤ' ਮਾਰਚ ੨੦੦੭ ਵਿਚੋਂ ਧੰਨਵਾਦ ਸਹਿਤ ਲਈ ਹੈ। ਸੀਰਤ ਦੇ ਪ੍ਰਕਾਸ਼ਕ ਤੇ ਮੁੱਖ ਸੰਪਾਦਕ ਸ. ਹਰਚਰਨ ਸਿੰਘ ਗਿੱਲ (ਰਾਮੂਵਾਲੀਆ) ਹਨ। ਸੰਪਾਦਕ ਸੁਪਨ ਸੰਧੂ ਹਨ ਜੋ ਸਾਡੇ ਮਿੱਤਰ ਪ੍ਰਸਿੱਧ ਕਹਾਣੀਕਾਰ ਡਾ. ਵਰਿਆਮ ਸਿੰਘ ਸੰਧੂ ਦੇ ਸਪੁੱਤਰ ਹਨ। ਬਟਵਾਰੇ ਵੇਲੇ ਜਿਨਾਂ ਦਰਦ ਲੋਕਾਂ ਨੇ ਹੰਡਾਇਆ ਉਸ ਨੂੰ ਯਾਦ ਕਰ ਕੇ ਦਿਲ ਅਜੇ ਵੀ ਦਹਿਲ ਜਾਂਦਾ ਹੈ। ਉਸ ਸਮੇਂ ਨੂੰ ਭੁਗਤਣ ਵਾਲੇ ਹਰ ਬੰਦੇ ਕੋਲ ਬਹੁਤ ਕਹਾਣੀਆਂ ਹਨ ਪਰ ਇਸ ਨੂੰ ਕਲਾਤਮਕ ਤੌਰ ਤੇ ਬਿਆਨ ਕਰਨਾ ਲਿਖਣਾ ਹਰ ਇਕ ਦੇ ਵਸ ਦੀ ਗੱਲ ਨਹੀਂ। ਸ. ਹਰਨੇਕ ਸਿੰਘ ਘੜੂੰਆਂ ਦੀ ਇਹ ਸਿਫ਼ਤ ਅਤੇ ਪ੍ਰਾਪਤੀ ਹੈ ਜੋ ਉਹਨਾਂ ਦੀ ਸੰਵੇਦਨਸ਼ੀਲਤਾ ਓਹਨਾਂ ਨੂੰ ਆਮ ਸਿਆਸੀ ਬੰਦਿਆਂ [illegible]ਖੇੜਦੀ ਹੈ ਅਤੇ ਇਕ ਉਚ ਕੋਟੀ ਦੇ ਸਾਹਿਤਕਾਰ ਵਜੋਂ ਸਥਾਪਤ ਕਰਦੀ ਹੈ। —ਸੰਪਾਦਕ*



ਲੇਖਕ

ਕਈ ਵੇਰ ਕਿਸੇ ਦੂਸਰੇ ਵਿਅਕਤੀ ਦੀ ਦਾਸਤਾਨ ਆਪਣੀ ਹੱਡ-ਬੀਤੀ ਨਾਲ ਏਨਾ ਮੇਲ ਖਾ ਜਾਂਦੀ ਹੈ ਕਿ ਵਿਅਕਤੀ ਧੁਰ ਆਤਮਾ ਤੱਕ ਪੀੜਿਤ ਮਹਿਸੂਸ ਕਰਦਾ ਹੈ।

ਇਹ ਉਦੋਂ ਦੀ ਗੱਲ ਹੈ ਜਦੋਂ ਮਨਜੀਤ ਮਾਨ (ਗੁਰਦਾਸ ਮਾਨ ਦੀ ਘਰਵਾਲੀ) ਨੇ ਢਿੱਲੋਂ ਥੀਏਟਰ ਮਨੀਮਾਜਰਾ ਵਿਚ ਆਪਣੀ ਉਦੋਂ ਨਵੀਂ ਬਣਾਈ ਫ਼ਿਲਮ 'ਸ਼ਹੀਦ-ਏ-ਮੁਹੱਬਤ' ਵੇਖਣ ਦਾ ਸੱਦਾ ਦਿੱਤਾ। ਇਹ ਫ਼ਿਲਮ ਆਮ ਪੰਜਾਬੀ ਫ਼ਿਲਮਾਂ ਨਾਲੋਂ ਹਟਵੀਂ ਅਤੇ ਬਟਵਾਰੇ ਵੇਲੇ ਦੀ ਸੱਚੀ ਕਹਾਣੀ ਸੀ। ਭਾਵੇਂ ਕਿੰਨਾ ਵੀ ਪੱਥਰ ਦਿਲ ਇਨਸਾਨ ਕਿਉਂ ਨਾ ਹੋਵੇ ਦੋਨੋਂ ਪੰਜਾਬ ਵਿਚ ਹੋਏ ਇਨਸਾਨੀਅਤ ਅਤੇ ਮੁਹੱਬਤ ਦੇ ਘਾਣ ਨੂੰ ਫ਼ਿਲਮੀ ਦ੍ਰਿਸ਼ਾਂ ਵਿਚ ਵੇਖ ਕੇ ਮਨ ਭਰ ਜਾਂਦਾ ਸੀ।

ਇਸ ਕਹਾਣੀ ਨਾਲ ਮੇਰੇ ਬਚਪਨ ਦੀਆਂ ਤੜਫ਼ਾ ਦੇਣ ਵਾਲੀਆਂ ਯਾਦਾਂ ਤਾਜ਼ਾ ਹੋ ਗਈਆਂ। ਜਿਉਂ ਜਿਉਂ ਫ਼ਿਲਮ ਚਲਦੀ ਗਈ, ਯਾਦਾਂ ਤੇ ਪਿਆ ਸਮੇਂ ਦਾ ਘੱਟਾ ਉੱਡਣ ਨਾਲ ਕੱਲ੍ਹ ਦੀਆਂ ਘਟਨਾਵਾਂ ਜਾਪਣ ਲੱਗ ਪਈਆਂ। ਦਰਅਸਲ ਮੇਰਾ ਬਚਪਨ ਤੇ ਜਵਾਨੀ ਨਾਨਕੇ ਪਰਿਵਾਰ ਵਿਚ ਪ੍ਰਵਾਨ ਚੜ੍ਹੇ ਹਨ। ਦਾਦਕੇ ਪਿੰਡ ਨਾਲੋਂ ਨਾਨਕੇ ਪਿੰਡ ਨਾਲ ਜ਼ਿਆਦਾ ਸਾਂਝਾਂ ਹਨ। ਏਸ ਫ਼ਿਲਮ ਦੀ ਕਹਾਣੀ ਵਾਂਗ ਮੇਰੇ ਛੋਟੇ ਮਾਮੇ ਦੀ ਸ਼ਾਦੀ ਇਕ ਮੁਸਲਮਾਨ ਕੁੜੀ ਨਾਲ ਹੋ ਗਈ ਸੀ ਇਸ ਦਾ ਸਾਡੇ ਘਰ ਵਿਚਲਾ ਨਾਂ 'ਭੰਤ' ਸੀ। ਇਹ ਸਾਡੇ ਪਰਿਵਾਰ ਵਿਚ ਖ਼ੂਬਸੂਰਤ, ਸਿਆਣੀ ਅਤੇ ਮੋਹ ਵੰਡਦੀ ਮੁਹੱਬਤਾਂ ਦੀ ਪਟਾਰੀ ਸੀ। ਜਦੋਂ ਛੋਟੇ ਹੁੰਦੇ ਮਿੱਟੀ ਘੱਟੇ ਵਿਚ ਲਿੱਬੜੇ ਘਰ ਆਉਣਾ, ਉਸ ਵਿਚਾਰੀ ਨੇ ਚੰਗੀ ਤਰ੍ਹਾਂ ਨੁਹਾ ਧੁਆ ਕੇ ਆਪਣੇ ਢਿੱਡੋਂ ਜੰਮੇ ਬੱਚੇ ਵਾਂਗ ਨਾਲ ਸੰਵਾਉਣਾ। ਉਨ੍ਹਾਂ ਦਿਨਾਂ ਵਿਚ ਛੋਟੇ ਬੱਚੇ ਨੂੰ ਕੇਸੀਂ ਨਵ੍ਹਾਉਣਾ ਇਕ ਵੱਡਾ ਮਸਲਾ ਹੁੰਦਾ ਸੀ। ਬੱਚੇ ਦਾ ਸਿਰ ਨੁਹਾਉਣਾ ਤੇ ਡਾਕਟਰ ਦਾ ਓਪਰੇਸ਼ਨ ਕਰਨਾ ਇਕ ਬਰਾਬਰ ਦਾ ਮਸਲਾ ਹੁੰਦਾ ਸੀ। ਹਰ ਬੱਚੇ ਦਾ ਮਹੀਨੇ ਵੀਹ ਦਿਨਾਂ ਬਾਦ ਕੇਸੀਂ ਨਹਾਉਣ ਦਾ ਨੰਬਰ ਲੱਗਦਾ ਸੀ। ਜਿਸ ਦਾ ਨੰਬਰ ਹੁੰਦਾ, ਮੁਹੱਲੇ ਦੇ ਬੱਚੇ ਘਰਦਿਆਂ ਦੇ ਕਹਿਣ ਤੇ ਉਸਨੂੰ ਕਾਬੂ ਕਰਨ ਲਈ ਪਾਥੀਆਂ ਦੇ ਗੁਹਾਰੇ ਤੇ ਪਰਾਲੀ ਦੇ ਟੱਪਾਂ ਵਿੱਚੋਂ ਦੀ ਪਦੀੜੀਆਂ ਪਾਉਂਦੇ ਕਾਬੂ ਕਰਕੇ ਲੈ ਆਉਂਦੇ। ਮੈਂ ਸਦਕੇ ਜਾਵਾਂ ਉਸ ਮਾਮੀ ਦੇ, ਕੇਸੀਂ ਨਹਾਉਣ ਵੇਲੇ ਲਟੂਰੀਆਂ ਬਣੇ ਕੇਸਾਂ ਨੂੰ ਬੜੇ ਸਲੀਕੇ ਨਾਲ ਉਂਗਲੀਆਂ ਦੇ ਪੋਟਿਆਂ ਨਾਲ ਸੁਲਝਾ ਦਿੰਦੀ। ਮੇਰੀ ਨਹਲਾਈ ਧੁਲਾਈ ਬੜੇ ਠਰੰਮੇ ਨਾਲ ਹੁੰਦੀ। ਇਹ ਮੈਨੂੰ ਆਪਣੇ ਹਾਣੀਆਂ ਤੇ ਇਕ ਜਿੱਤ ਮਹਿਸੂਸ ਹੁੰਦੀ। ਮਾਮੇ ਨੇ ਸਰਹਿੰਦ ਨੇੜੇ ਨੌਕਰੀ ਕੀਤੀ ਹੋਈ ਸੀ। ਮਾਮੀ ਵੀ ਓਨ੍ਹੀਂ ਦਿਨੀਂ ਓਥੇ ਚਲੀ ਗਈ। ਜਦੋਂ ਫ਼ਤਹਿਗੜ੍ਹ ਸਾਹਿਬ ਸ਼ਹੀਦੀ ਜੋੜ ਮੇਲਾ ਲੱਗਦਾ ਸਾਡਾ ਸਾਰਾ ਟੱਬਰ ਜੋੜ ਮੇਲੇ ਤੇ ਜਾਂਦਾ। ਭੰਤ ਮਾਮੀ ਕਿਸੇ ਨਾ ਕਿਸੇ ਬਹਾਨੇ ਸਾਰਿਆਂ ਤੋਂ ਅਲੱਗ ਹੋ ਕੇ ਹਲਵਾਈ ਦੀ ਦੁਕਾਨ ਤੋਂ ਮੇਰੇ ਮਨ-ਭਾਉਂਦੀ ਮਿਠਾਈ ਦਵਾਉਂਦੀ ਅਤੇ ਖਿਡਾਉਣੇ ਵਾਲੀ ਦੁਕਾਨ ਤੋਂ ਸੋਹਣੇ ਸੋਹਣੇ ਖਿਡਾਉਣੇ ਲੈ ਕੇ ਦੇਂਦੀ। ਮੈਂ ਦੂਸਰੀ ਜਮਾਤ ਵਿਚ ਪੜ੍ਹਦਾ

ਸੀ ਜਦੋਂ ਅੱਧੀ ਛੁੱਟੀ ਵੇਲੇ ਘਰ ਆਇਆ ਤਾਂ ਸਾਰੇ ਘਰ ਵਾਲਿਆਂ ਦੇ ਚੇਹਰੇ ਉੱਤਰੇ ਹੋਏ ਸਨ। ਬੜਾ ਜ਼ੋਰ ਦੇਣ ਤੇ ਪਤਾ ਚੱਲਿਆ ਕਿ ਭੰਤ ਮਾਮੀ ਨੂੰ ਸਰਹਿੰਦ ਤੋਂ ਪੁਲਿਸ ਪਾਕਿਸਤਾਨ ਭੇਜਣ ਲਈ ਜਲੰਧਰ ਕੈਂਪ ਵਿਚ ਲੈ ਗਈ ਸੀ। ਉਸ ਵਿਚਾਰੀ ਨੇ ਕੈਂਪ ਵਿੱਚੋਂ ਰਾਤੀਂ ਨੱਸਣ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬ ਨਾ ਹੋ ਸਕੀ। ਅਖੀਰ ਰੋਂਦੀ ਕੁਰਲਾਂਦੀ ਨੂੰ ਪਾਕਿਸਤਾਨ ਭੇਜ ਦਿੱਤਾ। ਸ਼ਹੀਦੇ-ਮੁਹੱਬਤ ਵਿਚ ਜਦੋਂ 'ਜ਼ੈਨਬ' ਨੂੰ ਪੁਲਿਸ ਧੂਹ ਕੇ ਲੈ ਜਾ ਰਹੀ ਹੁੰਦੀ ਹੈ ਮੈਨੂੰ ਇੰਜ ਮਹਿਸੂਸ ਹੋਇਆ ਜਿਵੇਂ ਮੇਰੇ ਸਾਹਮਣੇ ਭੰਤ ਮਾਮੀ ਨੂੰ ਧਰੂਇਆ ਜਾ ਰਿਹਾ ਹੋਵੇ। ਫ਼ਿਲਮ ਹਾਲ ਵਿਚ ਮੈਂ ਕਲੇਜਾ ਫੜ ਕੇ ਬੈਠ ਗਿਆ। ਫ਼ਿਲਮ ਦਾ ਹਰ ਸੀਨ ਮੈਨੂੰ ਆਪਣੀ ਹੱਡ-ਬੀਤੀ ਲੱਗ ਰਹੀ ਸੀ। ਮੈਨੂੰ ਫ਼ਿਲਮ ਦੀਆਂ ਘਟਨਾਵਾਂ ਨੇ ਮਧੋਲ ਕੇ ਰੱਖ ਦਿੰਦਾ।

ਅਗਲੇ ਕਈ ਦਿਨ ਅੰਤਾਂ ਦੀ ਉਦਾਸੀ ਵਿਚ ਬਿਤਾਏ। ਇਸੇ ਤਰ੍ਹਾਂ ਭਰੇ ਹੋਏ ਮਨ ਨਾਲ ਪਾਕਿਸਤਾਨ ਜਾਣ ਦਾ ਪ੍ਰੋਗਰਾਮ ਬਣ ਗਿਆ। ਉੱਧਰ ਜਾ ਕੇ ਰਿਕਾਰਡ ਦੀ ਬੜੀ ਫਰੋਲਾ ਫਰਾਲੀ ਕੀਤੀ ਪਰ ਮਾਮੀ ਦੀ ਕਿਧਰੇ ਉੱਘ-ਸੁੱਘ ਨਾ ਮਿਲੀ। ਕਈ ਪਾਕਿਸਤਾਨੀ ਦੋਸਤਾਂ ਨਾਲ ਦੁੱਖ-ਸੁੱਖ ਸਾਂਝਾ ਕੀਤਾ ਪਰ ਕਿਧਰੇ ਬੁੱਝੇ ਹੱਥ ਨਾ ਪਿਆ। ਇਕ ਦਿਨ ਜਮਾਲ ਪਾਸ਼ਾ ਵਕੀਲ ਦਾ ਸ਼ਾਮੀਂ ਫ਼ੋਨ ਆਇਆ 'ਸਰਦਾਰ ਸਾਹਿਬ, ਇਕ ਔਰਤ ਦਾ ਪਤਾ ਚੱਲਿਆ ਹੈ, ਜੋ ਬਸੀ ਪਠਾਨਾਂ ਦੇ ਨੇੜਿਓਂ ਬਟਵਾਰਾ ਹੋਣ ਤੋਂ ਕਈ ਸਾਲ ਬਾਅਦ ਇਧਰ ਆਈ ਹੈ, ਸ਼ਾਇਦ ਤੁਹਾਡੀ ਮਾਮੀ ਹੋਵੇ, ਕਹੋ ਤੇ ਕੱਲ ਉਧਰ ਜਾ ਆਈਏ।' 'ਬਿਲਕੁਲ ਠੀਕ' ਮੇਰੇ ਮੂੰਹੋਂ ਨਿਕਲ ਗਿਆ। ਜਮਾਲ ਪਾਸ਼ਾ ਸਾਡੇ ਮੁਹਾਲੀ ਮੇਲੇ 'ਤੇ ਆਇਆ ਸੀ। ਉਸ ਦੀ ਸ਼ਾਦੀ ਸ਼ਿਮਲੇ ਵਿਚ ਇਕ ਮੁਸਲਮਾਨ ਪਰਿਵਾਰ ਵਿਚ ਹੋਈ ਹੈ। ਇਸਦੀ ਬੇਗਮ ਮੈਨੂੰ ਭਰਾ ਜੀ ਕਹਿ ਕੇ ਬੁਲਾਉਂਦੀ ਹੈ ਤੇ ਹਿੰਦੋਸਤਾਨਣ ਹੋਣ ਕਰਕੇ ਜ਼ਿਆਦਾ ਹੀ ਅਪਣੱਤ ਮਹਿਸੂਸ ਕਰਦੀ ਹੈ। ਟੈਲੀਫ਼ੋਨ ਤੇ ਤਾਂ ਮੈਂ ਅਗਲੇ ਦਿਨ ਦਾ ਪ੍ਰੋਗਰਾਮ ਬਣਾ ਲਿਆ ਪਰ ਬਾਦ ਵਿਚ ਮੈਨੂੰ ਬੜੀ ਬੇਚੈਨੀ ਹੋ ਗਈ। ਇਕ ਔਂਚੁਵੀ ਜਿਹੀ ਲੱਗ ਗਈ। ਮੈਂ ਜਮਾਲ ਪਾਸ਼ਾ ਨੂੰ ਫਿਰ ਫ਼ੋਨ ਮਿਲਾਇਆ, "ਪਾਸ਼ਾ ਜੀ ਕਿਉਂ ਨਾ ਆਪਾਂ ਅੱਜ ਹੀ ਚੱਲੀਏ"। "ਦੇਖ ਲਓ ਸਰਦਾਰ ਜੀ, ਪੁਰਾਣੇ ਸ਼ੇਖੂਪੁਰੇ, ਦੀਆਂ ਗਲੀਆਂ ਵਿਚ ਗੱਡੀ ਨਹੀਂ ਜਾਂਦੀ, ਕਾਫ਼ੀ ਦੂਰ ਪੈਦਲ ਤੁਰ ਕੇ ਜਾਣਾ ਪੈਂਦਾ।" "ਕੋਈ ਗੱਲ ਨਹੀਂ, ਚਲੋ ਚਲਦੇ ਹਾਂ, ਨਹੀਂ ਤਾਂ ਮੈਨੂੰ ਰਾਤੀਂ ਨੀਂਦ ਨਹੀਂ ਆਏਗੀ।" ਮੈਂ ਆਪਣੇ ਮਨ ਦੀ ਹਾਲਤ ਦੱਸੀ। ਅਸੀਂ ਕਾਰ ਖੜ੍ਹੀ ਕਰਕੇ ਮੋੜਾਂ-ਘੋੜਾਂ ਵਾਲੀਆਂ ਤੰਗ ਗਲੀਆਂ ਵਿਚ ਤੁਰਨਾ ਸ਼ੁਰੂ ਕਰ ਦਿੱਤਾ। ਮੈਨੂੰ ਇਕ-ਇਕ ਕਦਮ ਇਕ-ਇਕ ਮੀਲ ਹੋ ਕੇ ਨਿੱਬੜ ਰਿਹਾ ਸੀ। ਮੇਰੇ ਦਿਲ ਦੀ ਧੜਕਣ ਹਰ ਪਲ ਤੇਜ਼ ਹੋ ਰਹੀ ਸੀ। ਮੈਂ ਅਰਦਾਸ ਕਰਦਾ ਜਾ ਰਿਹਾ ਸੀ, "ਸੱਚੇ ਪਾਤਸ਼ਾਹ ਇਹ ਔਰਤ ਜ਼ਰੂਰ ਮੇਰੀ ਮਾਮੀ ਹੋਵੇ।" ਆਖਰ ਜਮਾਲ ਪਾਸ਼ਾ ਦੀ ਬੇਗਮ ਇਕ ਘਰ ਅੱਗੇ ਆ ਕੇ ਰੁਕ ਗਈ, ਇਹ ਉਸੇ ਔਰਤ ਦਾ ਘਰ ਸੀ। ਜਮਾਲ ਪਾਸ਼ਾ ਨੇ ਘੰਟੀ ਵਜਾਈ ਇਕ ਬੱਚੇ ਨੇ ਮੈਨੂੰ ਬੈਠਕ ਵਿਚ ਬਿਠਾ ਦਿੱਤਾ। ਮੇਰਾ ਦਿਲ ਧੱਕ ਧੱਕ ਕਰ ਰਿਹਾ ਸੀ ਜਿਸ ਤਰ੍ਹਾਂ ਨਤੀਜਾ ਸੁਣਨ ਤੋਂ ਪਹਿਲਾਂ ਸਕੂਲ ਦੇ ਅਧਿਆਪਕ ਦੇ ਹੱਥ ਵਿਚ ਫੜੀ ਲਿਸਟ ਨੂੰ ਦੇਖ ਕੇ ਸਕੂਲ ਦੇ ਵਿਦਿਆਰਥੀ ਦਾ ਦਿਲ ਧੜਕਦਾ ਹੈ। ਕੁਝ ਦੇਰ ਬਾਅਦ ਇਕ ਔਰਤ ਮੰਜੇ ਉੱਤੇ ਆਣ ਕੇ ਬੈਠ ਗਈ। ਮੈਂ ਉਸ ਨੂੰ ਪੈਰਾਂ ਤੋਂ ਸਿਰ ਤੱਕ ਬੜੀ ਬੇਸਬਰੀ ਨਾਲ ਵੇਖਿਆ। ਫਿਰ ਆਪਣੀ ਯਾਦ ਸ਼ਕਤੀ ਤੇ ਜ਼ੋਰ ਦੇ ਕੇ ਪਹਿਚਾਨਣ ਦੀ ਕੋਸ਼ਿਸ਼ ਕੀਤੀ। ਕੁਝ ਸਮਝ ਨਹੀਂ ਸੀ ਆ ਰਿਹਾ। ਭੰਤ ਮਾਮੀ ਦੇ ਮੱਥੇ ਉੱਤੇ ਨਿਸ਼ਾਨ ਸੀ ਪਰ ਇਸ ਔਰਤ ਦਾ ਮੱਥਾ ਤੇ ਬਿਲਕੁਲ ਸਾਫ਼ ਸੀ। ਹੋ ਸਕਦਾ ਇੰਨੇ ਸਾਲਾਂ ਵਿਚ ਨਿਸ਼ਾਨ ਮਿਟ ਗਿਆ ਹੋਵੇ, ਮੈਂ ਓਦੋਂ ਛੋਟਾ ਵੀ ਬਹੁਤ ਹੁੰਦਾ ਸੀ, ਗੱਲ ਕਿੱਥੋਂ ਸ਼ੁਰੂ ਕਰਾਂ ਮੇਰੇ ਵਾਸਤੇ ਔਖਾ ਸਮਾਂ ਸੀ। ਜੱਕੋ-ਤੱਕੀ ਵਿਚ ਕੁਝ ਮਿੰਟ ਚੁੱਪ ਬੈਠੇ ਰਹੇ। ਇੰਨੇ ਨੂੰ ਉਸ ਔਰਤ ਨੇ ਸਿਸਕਣਾ ਸ਼ੁਰੂ ਕਰ ਦਿੱਤਾ, "ਹਾਏ ਵੇ ਜਿਨਾਹ ਤੈਨੂੰ ਅਗਲੇ ਜਹਾਨ ਵੀ ਢੋਈ ਨਾ ਮਿਲੇ" ਕੁਝ ਮਿੰਟਾਂ ਤੋਂ ਬਾਅਦ ਦਿਲ ਹੌਲਾ ਕਰਕੇ ਧੀਮੀ ਆਵਾਜ਼ ਵਿਚ ਬੋਲਣਾ ਸ਼ੁਰੂ ਕਰ ਦਿੱਤਾ "ਵੀਰ ਮੈਂ ਅਮਲੋਹ ਤੋਂ ਰਹਿਮਤ ਉਲਾਂ ਕਸਾਈ ਦੀ ਕੁੜੀ ਹਾਂ। ਮੇਰੇ ਬਾਪ ਦਾ ਤੇ ਚਾਚੇ ਦਾ ਪੂਰੇ ਦਾ ਪੂਰਾ ਟੱਬਰ ਕਤਲ ਹੋ ਗਿਆ ਸੀ, ਮੇਰੇ ਬਾਪ ਨੂੰ ਮੇਰੀਆਂ ਅੱਖਾਂ ਸਾਹਮਣੇ ਕਤਲ ਕਰ ਦਿੱਤਾ ਗਿਆ" ਇੰਨਾ ਆਖ ਕੇ ਉਸ ਨੇ ਫਿਰ ਰੋਣਾ ਸ਼ੁਰੂ ਕਰ ਦਿੱਤਾ। ਮੈਂ ਆਪਣੇ ਆਪ ਨੂੰ ਬੜਾ ਫਸਿਆ ਫਸਿਆ ਮਹਿਸੂਸ ਕਰ ਰਿਹਾ ਸਾਂ! ਕਿਉਂਕਿ ਇੱਧਰਲੇ ਮੁਸਲਮਾਨਾਂ ਦਾ ਕਾਤਲ ਸਿੱਖਾਂ ਨੂੰ ਹੀ ਸਮਝਿਆ ਜਾਂਦਾ ਹੈ। ਮੇਰੀ ਪਗੜੀ ਨੂੰ ਵੇਖ ਕੇ ਪਤਾ ਨਹੀਂ ਇਸ ਔਰਤ ਦੇ ਦਿਲ ਵਿਚ ਕਿੰਨੀ ਕੁ ਨਫ਼ਰਤ ਠਾਠਾਂ ਮਾਰ ਰਹੀ ਹੋਵੇ। ਮੈਂ ਆਪਣੇ ਆਪ ਨੂੰ ਕੋਸ ਰਿਹਾ ਸੀ। ਮੈਂ ਵੀ ਬੜਾ ਜਜ਼ਬਾਤੀ ਆਦਮੀ ਹਾਂ, ਮੈਨੂੰ ਪੁਣ-ਛਾਣ ਕਰਨ ਤੋਂ ਬਿਨਾਂ ਇਸ ਔਰਤ ਦੇ ਘਰ ਨਹੀਂ ਸੀ ਆਉਣਾ ਚਾਹੀਦਾ। ਜਮਾਲ ਪਾਸ਼ਾ ਨੇ ਸਥਿਤੀ ਨੂੰ ਭਾਂਪਦਿਆਂ ਕਿਹਾ, "ਹਾਂ ਬੀਬੀ ਦੋਨੋਂ ਪਾਸੇ ਬੜਾ ਜ਼ੁਲਮ ਹੋਇਆ ਹੈ" "ਕਾਹਨੂੰ ਭਾਈ ਸਾਡੇ ਬਾਪੂ ਦਾ ਇਕ ਸਿੱਖ ਬੜਾ ਦੋਸਤ ਹੁੰਦਾ ਸੀ, ਉਸਨੇ ਬੜਾ ਕਿਹਾ ਅਸੀਂ ਤੈਨੂੰ ਕੈਂਪ ਵਿਚ ਛੱਡ ਆਉਂਦੇ ਹਾਂ, ਪਰ ਬਾਪੂ ਨੇ ਹਾਂ ਨਹੀਂ ਕੀਤੀ, ਅਖੇ ਸਾਨੂੰ ਕੋਈ ਕੁਝ ਨਹੀਂ ਕਹਿੰਦਾ, ਮਾੜੀ ਕਿਸਮਤ ਜੇ ਕੈਂਪ ਵਿਚ ਚਲੇ ਜਾਂਦੇ ਖਬਰੇ ਬਚਾ ਹੀ ਹੋ

ਜਾਂਦਾ।"

ਮੈਂ ਦੋਨੋਂ ਹੱਥ ਜੋੜ ਕੇ ਆਗਿਆ ਮੰਗੀ, "ਅੱਛਾ ਬੀਬੀ ਭੈਣ ਸਾਨੂੰ ਆਗਿਆ ਦਿਓ, ਬੜਾ ਅਫਸੋਸ ਏ, ਤੁਹਾਡੇ ਨਾਲ ਬੜੀ ਜ਼ਿਆਦਤੀ ਹੋਈ" "ਨਹੀਂ ਵੀਰ ਇਸ ਤਰ੍ਹਾਂ ਮੈਂ ਨਹੀਂ ਜਾਣ ਦਿੰਦੀ" ਉਸਨੇ ਝੱਟ ਕੈਂਪੇ ਦੀਆਂ ਬੋਤਲਾਂ ਮੰਗਵਾ ਲਈਆਂ। ਉਸਨੇ ਗੱਲਾਂ ਗੱਲਾਂ ਵਿਚ ਆਖਿਆ, "ਭਾਈ ਮੇਰੇ ਤੇ ਇਕ ਮਿਹਰਬਾਨੀ ਜ਼ਰੂਰ ਕਰੀਂ ਜਦੋਂ ਤੇਰਾ ਹੱਥ ਪਵੇ ਮੈਨੂੰ ਆਪਣਾ ਪਿੰਡ ਜ਼ਰੂਰ ਦਿਖਾ ਦੇਵੀਂ, ਬੜਾ ਹੀ ਦਿਲ ਕਰਦਾ ਏ", ਕਿੰਨੀ ਅਜੀਬ ਗੱਲ ਏ ਜਿਸ ਮਿੱਟੀ ਵਿਚ ਉਹਨਾਂ ਦੇ ਪੂਰੇ ਦੇ ਪੂਰੇ ਟੱਬਰ ਗਰਕ ਗਏ, ਅੱਜ ਵੀ ਬੜੀ ਬੇਸਬਰੀ ਨਾਲ ਮਿੱਟੀ ਮਸਤਕ ਲਾਉਣ ਲਈ ਬੇਚੈਨ ਹਨ।

ਦੋ ਕੁ ਮਹੀਨਿਆਂ ਬਾਦ ੩੦੦ ਸਾਲਾਂ ਦੇ ਸੰਬੰਧ ਵਿਚ ਫਿਰ ਪਾਕਿਸਤਾਨ ਜਾਣ ਦਾ ਪ੍ਰੋਗਰਾਮ ਬਣ ਗਿਆ। ਕਾਂਗਰਸ ਪਾਰਟੀ ਵੱਲੋਂ ਉਨ੍ਹਾਂ ਪਰਿਵਾਰਾਂ ਲਈ ਸੱਦਾ-ਪੱਤਰ ਦੇਣ ਦੀ ਡਿਊਟੀ ਲੱਗੀ ਸੀ, ਜਿਨ੍ਹਾਂ ਸਿੱਖ ਗੁਰੂ ਸਾਹਿਬਾਨਾਂ ਨਾਲ ਸਾਂਝ ਰਹੀ ਸੀ। ਸਿਰਫ ਇਕ ਦਿਨ ਛੱਡ ਕੇ ਪਾਕਿਸਤਾਨ ਕੂਚ ਕਰਨਾ ਸੀ। ਮਾਮੀ ਨੂੰ ਲੱਭਣ ਵਾਲੀ ਗੱਲ ਮੇਰੇ ਦਿਲ ਵਿਚ ਘਰ ਕਰ ਗਈ ਸੀ। ਦੋਨੋਂ ਪਾਸੇ ਰਿਕਾਰਡ ਫੋਲਣ 'ਤੇ ਕੋਈ ਉੱਘ-ਸੁੱਘ ਨਹੀਂ ਸੀ ਲੱਗੀ। ਇੱਕੋ ਹੀ ਆਸ ਦੀ ਕਿਰਨ ਲੈ ਕੇ ਮੈਂ ਸਰਹਿੰਦ ਪਹੁੰਚ ਗਿਆ ਜਿੱਥੋਂ ਸਾਡੀ ਮਾਮੀ ਨੂੰ ਪਾਕਿਸਤਾਨ ਲੈ ਕੇ ਗਏ ਸੀ ਉਸੇ ਘਰ ਵਿਚ ਇਕ ਮੁਸਲਮਾਨ ਮੁੰਡਾ ਵੱਡੀ ਉਮਰ ਦਾ ਹੋ ਕੇ ਪਾਕਿਸਤਾਨ ਗਿਆ ਸੀ। ਮੈਂ ਉਸ ਦਾ ਪਾਕਿਸਤਾਨ ਦਾ ਥਹੁ-ਪਤਾ ਲੱਭਣ ਦੀ ਕੋਸ਼ਿਸ਼ ਕੀਤੀ। ਸ਼ਾਇਦ ਉਸ ਨੇ ਉੱਧਰ ਜਾ ਕੇ ਮਾਮੀ ਨਾਲ ਮੇਲ ਕੀਤਾ ਹੋਵੇ। ਓਥੇ ਹੀ ਗੱਲਾਂ ਗੱਲਾਂ 'ਚ ਪਤਾ ਚੱਲਿਆ ਕਿ ਉਸਨੇ ਮਾਮੀ ਦੀ ਛੋਟੀ ਭੈਣ ਨੂੰ ੧੫ ਸਾਲ ਪਹਿਲਾਂ 'ਰਣੀਏ' ਪਿੰਡ ਵਿਚ ਕਿਸੇ ਸ਼ਾਦੀ ਤੇ ਵੇਖਿਆ ਸੀ। ਮੈਨੂੰ ਇਹ ਜਾਣਕਾਰੀ ਮਿਲਣ ਤੇ ਬੜਾ ਹੌਸਲਾ ਹੋਇਆ ਕਿਉਂਕਿ ਮੈਨੂੰ ਤੇ ਮਾਮੀ ਦੀ ਭੈਣ ਦਾ ਇੱਧਰ ਹੋਣ ਦਾ ਉੱਕਾ ਹੀ ਕਿਸੇ ਨੇ ਵਿਰਵਾ ਨਹੀਂ ਸੀ ਪਾਇਆ। ਦਰਅਸਲ ਪਿੰਡ ਰਣੀਆਂ ਵਿਖੇ ਸੰਨ ੧੯੪੭ ਦੇ ਫਸਾਦਾਂ ਵਿਚ ਇਕ ਸੁੰਦਰ ਨਾਂ ਦਾ ਮੁਸਲਮਾਨ ਤੇ ਉਹਦੀ ਬੇਗਮ ਕਤਲ ਹੋ ਗਏ ਸਨ, ਉਹਨਾਂ ਦੀਆਂ ਚਾਰ ਰੋਂਦੀਆਂ ਕੁਰਲਾਉਂਦੀਆਂ ਬੇਟੀਆਂ ਨੂੰ ਇਕ ਗਿੱਲ ਪਰਿਵਾਰ ਨੇ ਆਪਣੇ ਘਰ ਵਿਚ ਪਨਾਹ ਦਿੱਤੀ। ਇਸ ਪਰਿਵਾਰ ਦੀ ਬਜ਼ੁਰਗ ਔਰਤ ਬੀਬੀ ਜਸਵੰਤ ਕੌਰ ਨੇ ਇਹਨਾਂ ਨੂੰ ਆਪਣੀਆਂ ਧੀਆਂ ਵਾਂਗੂੰ ਸੰਭਾਲਿਆ ਜਿਨ੍ਹਾਂ ਦਾ ਨਾਂ ਸੀ :- ਸ਼ਰੀਫਾਂ, ਜਮੀਲਾਂ, ਅਨੈਤ ਬੀਬੀ ਤੇ ਅਜ਼ੀਜ਼ਾਂ। ਕੁਝ ਅਰਸੇ ਤੋਂ ਬਾਅਦ ਜਦੋਂ ਟਿਕ-ਟਿਕਾ ਹੋ ਗਿਆ, ਸ਼ਰੀਫਾਂ ਤੇ ਜਮੀਲਾਂ ਨੂੰ ਪਾਕਿਸਤਾਨ ਭੇਜ ਦਿੱਤਾ ਗਿਆ। ਜਦੋਂ ਮਾਈ ਜਸਵੰਤ ਕੌਰ ਇਨ੍ਹਾਂ ਨੂੰ ਛੱਡਣ ਲਾਹੌਰ ਗਈ, ਕਿੰਨੀ ਦੇਰ ਵਿਚਾਰੀਆਂ ਬੇਸਹਾਰਾ ਗਲ ਨੂੰ ਚੂੰਘੜ ਕੇ ਵਿਲਕਦੀਆਂ ਰਹੀਆਂ। ਜਦੋਂ ਮਾਤਾ ਜਸਵੰਤ ਕੌਰ ਵਾਪਸ ਮੁੜਨ ਲੱਗੀ ਉਨ੍ਹਾਂ ਨੇ ਮਾਈ ਦੀ ਚੁੰਨੀ ਨੂੰ ਫਿਰ ਘੁੱਟ ਕੇ ਫੜ੍ਹ ਲਿਆ, ਆਖਰ ਵਿਚਾਰੀਆਂ ਫੈਸਲਾ ਮੁਕੱਦਰ ਤੇ ਛੱਡ ਕੇ ਉਸ ਸਮੁੰਦਰ ਵਿਚ ਠਿੱਲ ਪਈਆਂ ਜਿਸ ਦਾ ਨਾ ਡੂੰਘਾਣ ਦਾ ਪਤਾ ਸੀ ਤੇ ਨਾ ਕਿਸੇ ਸਿਰੇ ਦਾ। ਪਿੱਛੇ ਰਹਿੰਦੀਆਂ ਦੋ ਲੜਕੀਆਂ ਵਿਚ ਵੱਡੀ ਅਨੈਤ ਬੀਬੀ ਬਾਰੇ ਗਿੱਲਾਂ ਦੇ ਕਿਸੇ ਰਿਸ਼ਤੇਦਾਰ ਨੇ ਸਾਡੇ ਮਾਮੇ ਨੂੰ ਸਮਝਾਇਆ ਕਿ ਤੂੰ ਇਸ ਲੜਕੀ ਨਾਲ ਸ਼ਾਦੀ ਕਰਵਾ ਲੈ ਤੇ ਬੜਾ ਪੁੰਨ ਹੋਵੇਗਾ। ਲੜਕੀ ਬਹੁਤ ਸਿਆਣੀ ਅਤੇ ਖ਼ੂਬਸੂਰਤ ਹੈ। ਸਾਡੇ ਮਾਮੇ ਨੇ ਸਮਾਜ ਦੇ ਤਾਹਨੇ-ਮੇਹਣਿਆਂ ਦੀ ਪ੍ਰਵਾਹ ਨਾ ਕਰਦੇ ਹੋਏ ਹਾਂ ਕਰ ਦਿੱਤੀ। ਛੋਟੀ ਜਮੀਲਾਂ ਦੀ ਸ਼ਾਦੀ ਕਿਸੇ ਮੁਸਲਮਾਨ ਵਿਅਕਤੀ ਨਾਲ ਹੋ ਗਈ।

ਹੁਣ ਅਗਲੇ ਦਿਨ ਪਾਕਿਸਤਾਨ ਜਾਣਾ ਸੀ ਤੇ ਇਕ ਦਿਨ ਵਿਚ ਮਾਮੀ ਦੀ ਭੈਣ ਜਮੀਲਾਂ ਨੂੰ ਲੱਭਣਾ ਔਖਾ ਸੀ। ਰਣੀਆਂ ਜਾ ਕੇ ਸਰਦਾਰਾਂ ਦੇ ਪਰਿਵਾਰਾਂ ਬਾਰੇ ਪਤਾ ਕੀਤਾ। ਉਹ ਮੋਗੇ ਰਹਿਣ ਲੱਗ ਗਏ ਸਨ। ਮੋਗੇ ਇਹਨਾਂ ਨੂੰ ਲੱਭ ਕੇ ਅਜ਼ੀਜ਼ਾਂ ਦਾ ਪਤਾ ਕੀਤਾ। ਉਹਨਾਂ ਨੇ ਆਪਣੀ ਅਹਿਮਦਗੜ੍ਹ ਵਾਲੀ ਭਾਣਜੀ ਕੋਲ ਜਮੀਲਾਂ ਦੇ ਘਰਵਾਲੇ ਦਾ ਨੌਕਰੀ ਦਾ ਥਹੁ-ਪਤਾ ਦੱਸਿਆ। ਅਹਿਮਦਗੜ੍ਹ ਵਾਲੀ ਲੜਕੀ ਰਾਣੋ ਨੇ ਦੱਸਿਆ ਕਿ ਪੰਜ ਸਾਲ ਪਹਿਲਾਂ ਜਮੀਲਾਂ ਦੇ ਘਰਵਾਲੇ ਦੀ ਮੌਤ ਹੋ ਗਈ ਸੀ। ਮੈਂ ਉਸਦਾ ਜਵਾਬ ਸੁਣ ਕੇ ਬੜਾ ਮਾਯੂਸ ਹੋਇਆ। ਮੇਰੇ ਕੋਲ ਅੱਜ ਦੀ ਰਾਤ ਬਚਦੀ ਸੀ। ਅਗਲੇ ਦਿਨ ਪਾਕਿਸਤਾਨ ਜਾਣਾ ਸੀ। ਮੈਂ ਆਖਰੀ ਹੀਲਾ ਵਰਤਣ ਦੀ ਕੋਸ਼ਿਸ਼ ਕੀਤੀ, "ਭੈਣ ਮੇਰੀ ਗੱਡੀ ਲੈ ਜਾ, ਜੇ ਕਿਤੇ ਵੀ ਕੋਈ ਸੂਹ ਮਿਲਦੀ ਹੈ ਦੋ ਚਾਰ ਘੰਟੇ ਕੋਸ਼ਿਸ਼ ਕਰ ਕੇ ਵੇਖ ਲੈ" ਉਸ ਨੇ ਇਕ ਤੁੱਕਾ ਲਾਉਣ ਦੀ ਸਲਾਹ ਦਿੱਤੀ, "ਇਕ ਵੱਡੀ ਉਮਰ ਦਾ ਮੁਸਲਮਾਨ ਰਹਿੰਦਾ ਹੈ, ਉਸ ਕੋਲ ਜਾ ਕੇ ਦੇਖਦੀ ਹਾਂ, ਸ਼ਾਇਦ ਕੁਝ ਪਤਾ ਚਲ ਜਾਏ" ਠੀਕ ਇਕ ਘੰਟੇ ਬਾਅਦ ਰਾਣੋ ਉਸ ਮੁਸਲਮਾਨ ਅਤੇ ਜਮੀਲਾਂ ਨੂੰ ਲੱਭ ਕੇ ਲੈ ਆਈ। ਜਮੀਲਾਂ ਦੀ ਸ਼ਕਲ ਬਿਲਕੁਲ ਮਾਮੀ ਨਾਲ ਮਿਲਦੀ ਸੀ। ਜਮੀਲਾਂ ਕੋਲੋਂ ਜਿੱਥੇ ਐਡਰੈੱਸ ਮਿਲਿਆ ਉੱਥੇ ਮਾਮੀ ਦਾ ਜਿੰਦਾ ਹੋਣਾ ਸੁਣ ਕੇ ਮੇਰਾ ਸੇਰ ਖ਼ੂਨ ਵਧ ਗਿਆ। ਅਗਲੇ ਦਿਨ ਬੜੇ ਚਾਈਂ-ਚਾਈਂ ਪਾਕਿਸਤਾਨ ਤੁਰ ਪਿਆ। ਮਾਮੀ ਦਾ ਟਿਕਾਣਾ ਪਤਾ ਲੱਗ ਗਿਆ ਸੀ, ਉਹ ਜ਼ਿਲ੍ਹਾ ਮੀਆਂਵਾਲੀ ਤਹਿਸੀਲ ਪਿਪਲਾਂ ਵਿਚ ਕਿਸੇ ਨਵੇਂ ਆਬਾਦ ਹੋਏ ਚੱਕ ਵਿਚ ਰਹਿੰਦੀ ਹੈ ਪਰ ਮਸਲਾ ਸੀ

ਓਸ ਤੀਕ ਪਹੁੰਚਣ ਦਾ। ਹਰ ਔਰਤ ਦੂਸਰੇ ਸਿਰ ਢਕਣ ਵੇਲੇ ਪਿਛੋਕੜ ਤੇ ਪਰਦਾ ਪਾ ਦਿੰਦੀ ਹੈ। ਮਜਬੂਰੀ ਕਾਰਨ ਜ਼ਰੂਰ ਮਾਮੀ ਨੇ ਵੀ ਪਿਛਲੀ ਸ਼ਾਦੀ ਲਕੋਈ ਹੋਵੇਗੀ। ਕੀ ਕਹਿ ਕੇ ਸੁਨੇਹਾ ਭੇਜਾਂ ਮੈਂ ਕੌਣ ਹਾਂ? ਇਸ ਜੱਕੋ ਤੱਕੀ ਵਿਚ ਇਕ ਸੀਨੀਅਰ ਆਈ. ਏ. ਐਸ ਅਫਸਰ ਖੁਆਜਾ ਸਦੀਕ ਅਕਬਰ ਨੂੰ ਜੋ ਮੇਰਾ ਬੜਾ ਹੀ ਪਿਆਰਾ ਦੋਸਤ ਹੈ, ਨੂੰ ਕੋਈ ਉਪਰਾਲਾ ਕਰਨ ਲਈ ਕਿਹਾ। ਉਸ ਨੇ ਡੀ.ਸੀ. ਮੀਆਂਵਾਲੀ ਨੂੰ ਤੇ ਡੀ. ਸੀ. ਨੇ ਅੱਗੇ ਐਸ. ਡੀ. ਐਮ. ਪਿਪਲਾਂ ਨੂੰ ਮਾਮੀ ਨਾਲ ਗੱਲਬਾਤ ਕਰਕੇ ਭਰੋਸੇ ਵਿਚ ਕਰਨ ਲਈ ਕਿਹਾ। ਇਕ ਹੋਰ ਵੀ ਮਸਲਾ ਹੈ ਕਈ ਵੇਰ ਸਾਧਾਰਨ ਵਿਅਕਤੀ ਹਿੰਦੋਸਤਾਨ ਤੋਂ ਗਏ ਬੰਦੇ ਤੋਂ ਇਸ ਗੱਲੋਂ ਕੰਨੀ ਕਤਰਾਉਂਦੇ ਹਨ ਕਿਧਰੇ ਕਿਸੇ ਏਜੰਸੀ ਦਾ ਬੰਦਾ ਨਾ ਹੋਵੇ। ਪਿੱਛੋਂ ਪਾਕਿਸਤਾਨ ਦੀ ਇੰਟੈਲੀਜੈਂਸ ਵੱਲੋਂ ਕੋਈ ਮੁਸੀਬਤ ਨਾ ਖੜ੍ਹੀ ਹੋਵੇ।

ਅਗਲੇ ਦਿਨ ਖੁਆਜਾ ਸਾਹਬ ਦੀ ਗੱਡੀ ਤੇ ਗਨਮੈਨ ਲੈ ਕੇ ਲਾਹੌਰ ਤੋਂ ੩੫੦ ਕਿੱਲੋਮੀਟਰ ਲੰਮਾ ਸਫਰ ਤਹਿ ਕਰਨ ਨਿਕਲ ਪਿਆ ਜਿੱਥੇ ਇਕ ਸਿੱਕ ਦਿਲ ਵਿਚ ਲੈ ਕੇ ਤੁਰਿਆ ਜਾ ਰਿਹਾ ਸਾਂ ਉੱਥੇ ਕਈ ਖ਼ਦਸ਼ੇ ਵੀ ਉਦਾਸ ਕਰ ਰਹੇ ਸਨ। ਕਿਧਰੇ ਮਾਮੀ ਮੈਨੂੰ ਮਿਲਣ ਤੋਂ ਇਨਕਾਰ ਨਾ ਕਰ ਦੇਵੇ, ਪਤਾ ਨਹੀਂ ਉਹ ਵਿਚਾਰੀ ਕਿਹੋ ਜਿਹੇ ਵਾਤਾਵਰਣ ਵਿਚ ਰਹਿ ਰਹੀ ਹੋਵੇ। ਇਕ ਚੰਦਰਾ ਡਰਾਇਵਰ ਵੀ ਮਹਿੰਦੀ ਹਸਨ ਦੀਆਂ ਉਦਾਸ ਗ਼ਜ਼ਲਾਂ ਦੀ ਕੈਸਟ ਲਾਈ ਬੈਠਾ ਸੀ। ਕਦੇ ਕਦੇ ਦਿਲ ਵਿਚ ਬੜੀ ਜ਼ਬਰਦਸਤ ਖੋਹ ਜਿਹੀ ਪੈਣ ਲੱਗ ਪੈਂਦੀ ਤੇ ਮੈਂ ਕੈਸਟ ਬੰਦ ਕਰਵਾ ਦਿੰਦਾ। ਕੈਸਟ ਬੰਦ ਹੋਣ ਤੋਂ ਬਾਅਦ ਇਕ ਅਜੀਬ ਕਿਸਮ ਦੀ ਬੇਚੈਨੀ ਜਿਹੀ ਲੱਗ ਜਾਂਦੀ। ਕੈਸਟ ਫਿਰ ਲਗਾਉਣ ਲਈ ਆਖਦਾ। ਇਸੇ ਤਰ੍ਹਾਂ ਕਈ ਵੇਰ ਕੀਤਾ।

ਅਸੀਂ ਦੁਪਹਿਰ ਦੋ ਵਜੇ ਪਿਪਲਾਂ ਵਾਲੇ ਪਹੁੰਚੇ ਜਿਥੇ ਤਹਿਸੀਲਦਾਰ ਸਾਡਾ ਇੰਤਜ਼ਾਰ ਕਰ ਰਿਹਾ ਸੀ, ਉਸ ਦੀ ਸਾਡੇ ਨਾਲ ਜਾਣ ਦੀ ਡਿਊਟੀ ਲੱਗੀ ਹੋਈ ਸੀ। ਚੰਦ ਹੀ ਮਿੰਟਾਂ ਵਿਚ ਅਸੀਂ ਮਾਮੀ ਦੇ ਚੱਕ ਵਿਚ ਪਹੁੰਚ ਗਏ। ਘਰ ਦੇ ਅੱਗੇ ਖੜ੍ਹਾ ਮਾਮੀ ਦਾ ਦੂਜਾ ਘਰਵਾਲਾ ਸਾਡਾ ਇੰਤਜ਼ਾਰ ਕਰ ਰਿਹਾ ਸੀ, ਇਹ ਬਰਨਾਲੇ ਦੇ ਨੇੜਿਓਂ 'ਮੌੜਾਂ ਕੀ ਤਲਵੰਡੀ' ਤੋਂ ਉੱਜੜ ਕੇ ਗਿਆ ਸੀ। ਜੋ ਕੁਝ ਮੈਨੂੰ ਦੱਸਿਆ ਗਿਆ ਸੀ, ਮਾਹੌਲ ਬਿਲਕੁਲ ਉਸ ਦੇ ਉਲਟ ਸੀ। ਮੈਨੂੰ ਕਿਹਾ ਗਿਆ ਸੀ ਕਿ ਮੀਆਂਵਾਲੀ ਦਾ ਬੜਾ ਪਛੜਿਆ ਇਲਾਕਾ ਹੈ। ਤੀਵੀਆਂ ਟੋਪੇ ਵਾਲਾ ਬੁਰਕਾ ਪਹਿਨਦੀਆਂ ਹਨ ਪਰ ਇੱਥੇ ਤਾਂ ਇਹ ਆਬਾਦ ਹੋਇਆ ਨਵਾਂ ਚੱਕ ਸੀ। ਕੁਦਰਤੀ ਸਾਰੇ ਲੋਕ ਮਾਲਵੇ ਵਿੱਚੋਂ ਉੱਜੜ ਕੇ ਗਏ ਸਨ। ਕੋਈ ਸਰਹਿੰਦ ਨੇੜੇ ਮੀਰਪੁਰ ਦਾ, ਕੋਈ ਰਾਇਪੁਰ ਗੁਜਰਵਾਲ ਦਾ ਅਤੇ ਕੋਈ ਅਹਿਮਦਗੜ੍ਹ ਨੇੜੇ ਝੁੰਮਟ ਪਿੰਡ ਦਾ ਸੀ। ਸਾਰਿਆਂ ਨੇ ਮੈਨੂੰ ਆਪਣੇ ਇਲਾਕੇ ਦੇ ਪਿੰਡਾਂ ਦੀ ਸੁੱਖ-ਸਾਂਦ ਪੁੱਛਣ ਲਈ ਘੇਰਾ ਪਾ ਲਿਆ।

ਥੋੜ੍ਹੀ ਦੇਰ ਬਾਅਦ ਮੈਨੂੰ ਉਸ ਕਮਰੇ ਵਿਚ ਲਿਜਾਇਆ ਗਿਆ ਜਿੱਥੇ ਮਾਮੀ ਪੰਜ ਸੱਤ ਹੋਰ ਔਰਤਾਂ ਨਾਲ ਮੰਜੇ ਤੇ ਬੈਠੀ ਸੀ। ਮੈਂ ਪਹਿਲੀ ਨਜ਼ਰੇ ਹੀ ਉਸਨੂੰ ਪਹਿਚਾਣ ਲਿਆ। ਮੱਥੇ ਦਾ ਦਾਗ ਭਾਵੇਂ ਮੱਧਮ ਪੈ ਗਿਆ ਸੀ ਪਰ ਜਿਉਂ ਦਾ ਤਿਉਂ ਕਾਇਮ ਸੀ। ਜੋ ਮੇਰੇ ਨਾਲ ਵੀ. ਡੀ. ਓ. ਕੈਮਰੇ ਵਾਲਾ ਤੇ ਫੋਟੋਗ੍ਰਾਫਰ ਗਿਆ ਸੀ, ਉਹਨਾਂ ਨੂੰ ਮਾਮੀ ਨੇ ਝੱਟ ਫੋਟੋਆਂ ਲਾਹੁਣ ਤੋਂ ਰੋਕ ਦਿੱਤਾ। ਮਾਮੀ ਦਾ ਅਗਲਾ ਸਵਾਲ ਸੀ "ਵੇ ਭਾਈ ਕਿਹੜੇ ਪਿੰਡੋਂ ਆਇਓਂ"। "ਘੜੂੰਏਂ ਤੋਂ" ਬੜੀ ਮੁਸ਼ਕਲ ਨਾਲ ਮੇਰੇ ਮੂੰਹੋਂ ਨਿਕਲਿਆ। ਮੇਰਾ ਗੱਚ ਭਰਿਆ ਹੋਇਆ ਸੀ ਤੇ ਪਿੰਡਾ ਸਿਰ ਤੋਂ ਪੈਰਾਂ ਤੀਕ ਕੰਬ ਰਿਹਾ ਸੀ "ਵੇਖ ਭਾਈ ਆਉਣ ਦੀ ਖੁਸ਼ੀ ਬਹੁਤ ਹੋਈ ਹੈ ਆਪਣੇ ਵਤਨ ਦਾ ਬੰਦਾ ਕਿਹੜਾ ਧਰਿਆ ਪਿਆ ਏ, ਪਰ ਮੈਨੂੰ ਆਪਣੇ ਪਿੰਡ ਰਣੀਏ ਤੋਂ ਬਿਨਾਂ ਹੋਰ ਕੁਝ ਪਤਾ ਨਹੀਂ, ਛੋਟੀਆਂ ਹੁੰਦੀਆਂ ਦੇ ਮਾਂ ਬਾਪ ਕਤਲ ਹੋ ਗਏ ਸੀ। ਰਣੀਏ ਵਾਲੀ ਭੂਆ ਜੀ ਨੇ ਸਾਨੂੰ ਇੱਧਰ ਪਹੁੰਚਾ ਦਿੱਤਾ ਸੀ"। "ਠੀਕ ਏ ਜੀ।" ਮੈਂ ਸਮਝ ਗਿਆ ਸੀ ਮਾਮੀ ਸਾਡੇ ਘਰ ਵਾਲੀ ਸਾਂਝ ਤੇ ਪਰਦਾ ਪਾਉਣਾ ਚਾਹੁੰਦੀ ਹੈ। ਜਿਸ ਤਰ੍ਹਾਂ ਫਿਲਮ ਸ਼ਹੀਦੇ-ਮੁਹੱਬਤ ਵਿਚ ਜੈਨਬ ਸਮਾਜਿਕ ਮਜਬੂਰੀਆਂ ਹੇਠ ਦਰੜੀ ਆਪਣੇ ਪਤੀ ਬੂਟਾ ਸਿੰਘ ਨੂੰ ਪਛਾਨਣ ਤੋਂ ਨਾਂਹ ਕਰ ਦਿੰਦੀ ਹੈ, ਓਸੇ ਤਰ੍ਹਾਂ ਹੀ ਇਕ ਧਰਮ ਦੀ ਮਾਂ ਆਪਣੇ ਪੁੱਤਰ ਨੂੰ ਪਹਿਚਾਨਣੋਂ ਹਿਚਕਿਚਾ ਰਹੀ ਸੀ। ੪੫ ਸਾਲਾਂ ਤੋਂ ਵਿਛੜੀ ਜਿਸ ਮਾਂ ਦੇ ਗਲੇ ਲੱਗ ਧਾਹੀਂ ਰੋਣ ਨੂੰ ਦਿਲ ਕਰਦਾ ਸੀ ਤੇ ਚਿਰਾਂ ਤੋਂ ਸਾਂਭੀਆਂ ਯਾਦਾਂ ਸਾਂਝੀਆਂ ਕਰਕੇ ਦਿਲ ਹਲਕਾ ਕਰਨ ਚੰਡੀਗੜ੍ਹ ਤੋਂ ੭੦੦ ਕਿੱਲੋਮੀਟਰ ਦਾ ਸਫਰ ਤਹਿ ਕਰਕੇ ਆਇਆ ਸਾਂ, ਉਸ ਮਾਂ ਅੱਗੇ ਡੂੰਘੀਆਂ ਸੋਚਾਂ ਵਿਚ ਡੁੱਬਿਆ ਨਿਮੋਝੂਣਾ ਹੋਇਆ ਬੈਠਾ ਸਾਂ। ਚਾਹ ਦੀਆਂ ਦੋ ਘੁੱਟਾਂ ਬੜੀ ਮੁਸ਼ਕਲ ਨਾਲ ਹਲਕ 'ਚੋਂ ਨਿਘਰੀਆਂ। ਆਖਰ ਬੜੇ ਤਰਲੇ ਭਰੀ ਆਵਾਜ਼ ਵਿਚ ਕਿਹਾ ਮੈਂ ਤੁਹਾਡੇ ਵਾਸਤੇ ਇਕ ਸੂਟ ਤੇ ਸ਼ਾਲ ਲੈ ਕੇ ਆਇਆ ਹਾਂ, ਜੇਕਰ ਸ਼ਾਲ ਸਿਰ ਤੇ ਲੈ ਕੇ ਮੇਰੇ ਨਾਲ ਇਕ ਫੋਟੋ ਉਤਰਵਾ ਲਵੋ, ਤੁਹਾਡੀ ਬੜੀ ਮਿਹਰਬਾਨੀ ਹੋਵੇਗੀ। ਮਾਮੀ ਨੇ ਮੇਰੀ ਗੱਲ ਮੰਨ ਲਈ, ਫੋਟੋ ਖਿਚਵਾ ਕੇ ਜਦੋਂ ਪੈਰ ਨੂੰ ਛੂੰਹਦਿਆਂ ਤੁਰਨ ਲੱਗਾ ਤਾਂ ਮੇਰੀ ਧਾਹ ਨਿਕਲ ਗਈ ਅਤੇ ਰੋਂਦਾ ਗੱਡੀ ਵਿਚ ਬੈਠ ਗਿਆ। ਜਿਉਂ ਹੀ ਗੱਡੀ ਸਟਾਰਟ ਹੋਈ, ਅਚਾਨਕ ਕਿਸੇ ਨੇ ਅੱਗੇ ਖੜ੍ਹਾ ਹੋ ਕੇ ਕਾਰ ਰੋਕ ਲਈ। ਗੱਡੀ ਦੇ ਅੱਗੇ ਮਾਮੀ ਦੇ ਘਰਵਾਲਾ 'ਇਲਮਦੀਨ ਫੌਜੀ' ਖੜਾ



ਲੇਖਕ ਆਪਣੀ ਮਾਮੀ ਦੇ ਵਰਤਮਾਨ ਪਤੀ 'ਫੌਜੀ' ਨਾਲ

ਸੀ। "ਸਰਦਾਰ ਸਾਹਬ ਤੁਹਾਨੂੰ ਦੁਬਾਰਾ ਅੰਦਰ ਬੁਲਾਇਆ ਏ" ਜਿਉਂ ਹੀ ਮੈਂ ਅੰਦਰ ਗਿਆ ਮਾਮੀ ਸਾਰੇ ਦਰਵਾਜ਼ੇ ਬੰਦ ਕਰ ਕੇ ਇਕਲੀ ਅੰਦਰ ਬੈਠੀ ਸੀ। ਸਰਦੀਆਂ ਦੀ ਰੁੱਤ ਹੋਣ ਦੇ ਬਾਵਜੂਦ ਵੀ ਉਹ ਪਸੀਨੇ ਨਾਲ ਨੁੱਚੜ ਰਹੀ ਸੀ। "ਪੁੱਤਰ ਗੁੱਸਾ ਨਾ ਕਰੀਂ, ਮੈਂ ਇੱਥੇ ਘੜੂੰਏਂ ਬਾਰੇ ਕੁਝ ਦੱਸਿਆ ਹੋਇਆ ਨਹੀਂ, ਤੂੰ ਵੀ ਬਾਹਰ ਜਾ ਕੇ ਇਹੋ ਕਹਿਣਾ ਹੈ ਮੈਨੂੰ ਰਣੀਏ ਵਾਲਿਆਂ ਨੇ ਭੇਜਿਆ ਹੈ" ਮੈਨੂੰ ਉਸਨੇ ਆਪਣੀ ਮਜਬੂਰੀ ਸਮਝਾਈ। "ਮਾਮੀ ਤੂੰ ਧਰਮ ਦੀ ਮਾਂ ਏਂ, ਮੈਂ ਤੇਰੀ ਇੱਜ਼ਤ ਵਧਾਉਣ ਆਇਆ ਹਾਂ, ਘਟਾਉਣ ਨਹੀਂ, ਜਿਸ ਨਾਲ ਤੇਰੀ ਇੱਜ਼ਤ ਵਧੇ ਮੈਂ ਉਹੋ ਗੱਲ ਕਹਾਂਗਾ।" "ਹੋਰ ਪੁੱਤ ਆਪਣੇ ਮਾਮੇ ਬਾਰੇ ਦੱਸ।" "ਮਾਮਾ ਤੇ ਪੂਰਾ ਹੋ ਗਿਆ।" "ਹਾ...ਏ...ਏ ਕਦੋਂ ਪੁੱਤ?" ਮਾਮੀ ਨੇ ਤ੍ਰਬਕ ਕੇ ਪੁੱਛਿਆ। "ਚਾਰ ਪੰਜ ਸਾਲ ਪਹਿਲਾਂ।" "ਕਿੰਨਾ ਸੋਹਣਾ ਹੁੰਦਾ ਸੀ ਤੇਰਾ ਮਾਮਾ ਤੇ ਕਿੰਨਾ ਅਕਲਮੰਦ, ਬੜਾ ਸੋਹਣਾ ਵਸਦੇ ਰਸਦੇ ਸੀ, ਰਾਜ ਕਰਦੇ ਸੀ, ਤਕਦੀਰ ਨੇ ਇੱਥੇ ਲਿਆ ਸੁੱਟਿਆ, ਤੂੰ ਚਿੱਠੀ ਪੱਤਰ ਲਿਖਿਆ ਕਰੀਂ, ਮੈਂ ਵੀ ਤੇਰੀਆਂ ਦੋਨਾਂ ਪੜ੍ਹੀਆਂ ਹੋਈਆਂ ਭੈਣਾਂ ਨੂੰ ਤਾਕੀਦ ਕਰਾਂਗੀ, ਤੈਨੂੰ ਖ਼ਤ ਲਿਖਿਆ ਕਰਨਗੀਆਂ, ਫੋਟੋਆਂ ਵਾਲੇ ਤੇ ਵੀ. ਡੀ. ਓ. ਵਾਲੇ ਨੂੰ ਬੁਲਾਓ, ਫੋਟੋਆਂ ਖਿਚ ਲੈਣ।" ਮਾਮੀ ਦੇ ਅੰਦਰੋਂ ਹੌਕਾ ਨਿਕਲਿਆ ਤੇ ਫਿਰ ਕਿਸੇ ਡੂੰਘੀ ਸੋਚ ਵਿਚ ਡੁੱਬ ਗਈ।

ਬਟਵਾਰੇ ਵੇਲੇ ਸਭ ਤੋਂ ਵੱਧ ਕਹਿਰ ਔਰਤ ਜਾਤੀ ਤੇ ਢਾਹਿਆ ਗਿਆ। ਕੁਝ ਵਿਚਾਰੀਆਂ ਨੂੰ ਮਾਪਿਆਂ ਨੇ ਬੇਇੱਜ਼ਤੀ ਹੋਣ ਦੇ ਡਰੋਂ ਆਪੇ ਕਤਲ ਕਰ ਦਿੱਤਾ। ਕੁਝ ਇਕ ਬੁਰਛਾਗਰਦੀ ਦਾ ਸ਼ਿਕਾਰ ਹੋਈਆਂ, ਇੱਜ਼ਤਾਂ ਲੁਟਾ ਕੇ ਵੀ ਕਤਲ ਹੋ ਗਈਆਂ। ਇਕ ਹੋਰ ਬਦਨਸੀਬ ਸਨ, ਜਿਹੜੀਆਂ ਹਾਲਾਤ ਨਾਲ ਸਮਝੌਤਾ ਕਰ ਕੇ ਆਪਣਾ ਧਰਮ ਬਦਲ ਕੇ ਦੋਨੋਂ ਪਾਸੀਂ ਵਸਣ-ਰਸਣ ਲੱਗ ਪਈਆਂ, ਪਰ ਬਾਅਦ ਵਿਚ ਦੋਨੋਂ ਪਾਸੇ ਦੀਆਂ ਸਰਕਾਰਾਂ ਨੇ ਦੋ ਤਿੰਨ ਬੱਚਿਆਂ ਦੀਆਂ ਮਾਵਾਂ ਨੂੰ ਉਹਨਾਂ ਦੀ ਮਰਜ਼ੀ ਦੇ ਖਿਲਾਫ਼ ਜ਼ਬਰਦਸਤੀ ਇਧਰ ਉਧਰ ਅਦਲਾ ਬਦਲੀ ਕਰ ਦਿੱਤਾ। ਢਿੱਡ ਦੀਆਂ ਜੰਮੀਆਂ ਨੂੰ ਵੇਖ ਕੇ ਮਾਂ-ਬਾਪ ਨੇ ਘਰਾਂ ਦੇ ਬੂਹੇ ਢੋ ਲਏ। ਸਾਡੀ ਮਾਮੀ ਦੇ ਦੋ ਬੱਚੇ ਜਨਮੇ, ਇਕ ਦੀ ਮੌਤ ਹੋ ਗਈ, ਇਕ ਕੁੱਛੜ ਸੀ। ਸਾਡੇ ਮਾਮੇ ਨੇ ਮੁਕੱਦਮੇ ਝਗੜੇ ਪਰ ਕਿਧਰੇ ਬੁੱਝੇ ਹੱਥ ਨਹੀਂ ਪਿਆ। ਜਾਣ ਲੱਗੀ ਦਰਵੇਸ਼ ਔਰਤ ਮਾਮੇ ਦੇ ਇਨਕਾਰ ਦੇ ਬਾਵਜੂਦ ਵੀ ਕੰਨਾਂ ਦੇ ਕਾਂਟੇ ਹੱਥ ਤੇ ਰੱਖ ਗਈ ਅਖੇ ਤੁਹਾਡੀ ਅਮਾਨਤ ਸੀ ਮੇਰੇ ਕੋਲ। ਮਾਮੀ ਦੇ ਜਾਣ ਤੋਂ ਬਾਅਦ ਮਾਮਾ ਵੀ ਹੱਡੀਆਂ ਦਾ ਢਾਂਚਾ ਬਣ ਕੇ ਰਹਿ ਗਿਆ।

ਤੁਰਨ ਲੱਗਿਆਂ ਮਾਮੀ ਨੇ ਮੇਰਾ ਹੱਥ ਘੁੱਟ ਕੇ ਫੜ ਲਿਆ, "ਬੱਚਾ ਫਿਰ ਕਦੋਂ ਆਏਂਗਾ।" "ਜਲਦੀ ਆਵਾਂਗਾ ਮਾਮੀ।" ਅੱਜ ਸਮਝ ਆਈ ਕਿ ਕਿਸ ਤਰ੍ਹਾਂ ੧੨ ਸਾਲਾਂ ਬਾਦ ਬੁੱਢੀ ਇੱਛਰਾਂ ਦੇ ਪੂਰਨ ਨੂੰ ਵੇਖ ਕੇ ਛਾਤੀਆਂ ਵਿਚ ਦੁੱਧ ਉੱਤਰ ਆਇਆ ਸੀ। ਪੈਰਾਂ ਨੂੰ ਛੂਹਦਿਆਂ ਮੈਂ ਗੱਡੀ ਵੱਲ ਤੁਰ ਪਿਆ। ਗੱਡੀ ਵਿਚ ਬੈਠ ਕੇ ਜਦੋਂ ਗਰਦਨ ਘੁਮਾਉਂਦਿਆਂ ਬਾਹਰ ਵੱਲ ਝਾਕਿਆ ਲੱਕੜ ਦੇ ਤਖ਼ਤਿਆਂ ਦੀ ਝੀਥਾਂ ਪਿੱਛੇ ਖੜੀ ਮਾਮੀ ਨੇ ਫਿਰ ਕਿਹਾ, "ਜਲਦੀ ਚੱਕਰ ਲਾਉਣਾ।" ਗੈਰਾਂ ਦੀ ਮੌਜੂਦਗੀ ਕਾਰਨ ਪੁੱਤ ਸ਼ਬਦ ਬੁੱਲਾਂ ਵਿਚ ਹੀ ਖੁਦਕੁਸ਼ੀ ਕਰ ਗਿਆ। "ਬਹੁਤ ਜਲਦੀ ਆਵਾਂਗਾ।" ਕੰਡਿਆਲੀ ਤਾਰ ਤੋਂ ਉਸ ਪਾਰ ਬੈਠੀ ਧਰਮ ਦੀ ਮਾਂ ਨੂੰ ਇਕ ਲਾਰੇ ਜਿਹਾ ਵਾਅਦਾ ਕਰਕੇ ਤੁਰ ਆਇਆ ਮੈਨੂੰ ਖੁਦ ਨਹੀਂ ਸੀ ਪਤਾ ਅੱਗੋਂ ਕਦੋਂ ਪਾਕਿਸਤਾਨ ਜਾਣ ਦਾ ਸਬੱਬ ਬਣੇਗਾ।

# ਚੋਣਵੇਂ ਪੰਜਾਬੀ ਸ਼ਿਅਰ

## ਸ਼ਿਵ ਕੁਮਾਰ ਬਟਾਲਵੀ

- ਅੱਜ ਫੇਰ ਦਿਲ ਗਰੀਬ ਇਕ ਪਾਂਦਾ ਹੈ ਵਾਸਤਾ।
  ਦੇ ਜਾ ਮੇਰੀ ਅੱਜ ਕਲਮ ਨੂੰ ਇਕ ਹੋਰ ਹਾਦਸਾ।

- ਇਸ਼ਕ ਨੂੰ ਸੌਗਾਤ ਜਿਹੜੀ ਪੀੜ ਮੈਂ ਤੂੰ ਦੇ ਗਿਓਂ,
  ਅੰਤ ਉਹੀਓ ਪੀੜ 'ਸ਼ਿਵ' ਨੂੰ ਖਾਂਦੀ ਖਾਂਦੀ ਖਾ ਗਈ।

- ਇਕ ਵਕਤ ਸੀ ਕਿ ਆਪਣੇ ਲੱਗਦੇ ਸੀ ਸਭ ਪਰਾਏ,
  ਇਕ ਵਕਤ ਹੈ ਮੈਂ ਖੁਦ ਲਈ ਅੱਜ ਆਪ ਹਾਂ ਪਰਾਇਆ।

- ਏਥੇ ਮੇਰੀ ਲਾਸ਼ ਤੱਕ ਨੀਲਾਮ ਕਰ ਦਿੱਤੀ ਗਈ,
  ਲੱਥਿਆ ਕਰਜ਼ਾ ਨਾਂ ਫਿਰ ਵੀ ਯਾਰ ਤੇਰੇ ਸ਼ਹਿਰ ਦਾ।

- ਵਿਹਲ ਜਦ ਵੀ ਮਿਲੀ [illegible]ਜਾਂ ਤੋਂ,
  ਤੇਰੇ ਮੁੱਖ ਦੀ ਕਿਤਾਬ [illegible]।

- ਕਿੰਨੀ ਬੀਤੀ ਤੇ ਕਿੰਨੀ ਬਾਕੀ ਹੈ,
  ਮੈਨੂੰ ਇਹੋ ਹਿਸਾਬ ਲੈ ਬੈਠਾ।

- 'ਸ਼ਿਵ' ਨੂੰ ਇਕ ਗ਼ਮ ਤੇ ਹੀ ਭਰੋਸਾ ਸੀ,
  ਗ਼ਮ ਤੋਂ ਕੋਰਾ ਜਵਾਬ ਲੈ ਬੈਠਾ।

## ਗੁਰਦੇਵ ਨਿਰਧਨ

- ਮੈਥੋਂ ਬਿਨਾ ਸਲੀਬ ਤੇ ਯਾਰੋ ਹੋਰ ਚੜ੍ਹੇਗਾ ਕੌਣ,
  ਮੈਂ ਹਾਂ ਏਸ ਸਮੇਂ ਦਾ ਈਸਾ, ਪੈਗੰਬਰ, ਅਵਤਾਰ।

- ਕੀਹਨੂੰ ਕੀਹਨੂੰ ਦੇਵਾਂ 'ਨਿਰਧਨ' ਸ਼ਿਅਰਾਂ ਵਿਚ ਰਚਾ,
  ਸੈਆਂ ਰੰਗ ਨੇ ਮੇਰੇ ਅੱਗੇ ਬੰਨ੍ਹੀਂ ਖੜੇ ਕਤਾਰ।

- ਮੈਂ ਗਿਆ ਹਾਂ ਪਹੁੰਚ 'ਨਿਰਧਨ' ਤਾਰਿਆਂ ਤੋਂ ਵੀ ਪਰੇ,
  ਲੋਕ ਮੈਨੂੰ ਫਿਰ ਰਹੇ ਨੇ ਧਰਤ 'ਤੇ ਹੀ ਭਾਲਦੇ।

- ਜਦੋਂ ਮੈਂ ਘਰ 'ਚੋਂ ਤੁਰਿਆ 'ਨਿਰਧਨ' ਉਮਰਾਂ ਦੇ ਬਨਵਾਸ ਲਈ,
  ਕਿੰਨੇ ਹੀ ਪਰਛਾਂਵੇਂ ਮੇਰੇ ਦੂਰ ਤੱਕ ਸੀ ਨਾਲ ਗਏ।

- ਉਛਾਲੇ ਖਾਧੇ ਇਸਨੇ ਡਬੋਈਆਂ ਕਿਸ਼ਤੀਆਂ ਸਭ ਨੇ,
  ਉਦੋਂ ਬਸ ਮੈਂ ਹੀ ਬਾਕੀ ਸੀ ਸਮੁੰਦਰ ਖੁਸ਼ਕ ਜਦ ਹੋਇਆ।

- ਸੱਤ ਰੰਗਾਂ ਵਿਚ ਵੀ ਮੈਂ ਡੁੱਬ ਕੇ ਕੋਰਾ ਰਿਹਾ,
  ਕੋਈ ਵੀ ਤਾਂ ਰੰਗ ਮੇਰੀ ਸੋਚ ਤੇ ਛਾਇਆ ਨਹੀਂ।

## ਅਜਾਇਬ ਸਿੰਘ ਹੁੰਦਲ

- ਹੋਰ ਨਾ ਲੰਮੀ ਕਰੋ ਜਬਰਾਂ ਦੀ ਗੱਲ।
  ਬਣ ਨਾ ਜਾਏ ਇਹ ਕਿਤੇ ਕਬਰਾਂ ਦੀ ਗੱਲ।

- ਹੈ ਅਜਾਇਬ ਤੋਂ ਹੁੰਗਾਰਾ ਮੰਗਦੀ,
  ਜ਼ਿੰਦਗੀ ਦੇ ਸੜ ਰਹੇ ਨਗਰਾਂ ਦੀ ਗੱਲ।

- ਰਹਿ ਗਿਆ ਹੈ ਹੋਰ ਕੀ ਹੋਣਾ ਅਜਾਇਬ,
  ਨੀਂਦ ਆਪਣੀ ਹੈ ਨਾ ਹੁਣ ਬਿਸਤਰ ਹੈ ਆਪਣਾ।

- ਲੈ ਗਏ ਨੇ ਖੁਦ ਹੀ ਭਰ ਭਰ ਝੋਲੀਆਂ ਰੇਤੇ ਦੀਆਂ,
  ਉਹ ਜੋ ਕਹਿੰਦੇ ਸਨ ਕਿ ਇਹ ਦਰਿਆ ਤਾਂ ਵਗਦੇ ਰਹਿਣਗੇ।

- ਕੁਝ ਚਿਰ ਬਾਅਦ ਅਜਾਇਬ ਲੋਕਾਂ ਨੇ ਆਪਣਾ,
  ਆਪੇ ਕਰਿਆ ਕਰਨਾ ਸੋਗ ਸਮਾਗਮ ਹੈ।

- ਕੋਈ ਨਾ ਕੋਈ ਉਡੀਕੇਗਾ, ਤੁਹਾਨੂੰ ਕੱਲ੍ਹ ਵੀ,
  ਮੈਂ ਜੇ ਨਾ ਹੋਇਆ ਤਾਂ ਮੇਰਾ ਜਿਸਮ ਬੈਠਾ ਹੋਏਗਾ।

- ਵੇਖ ਅਜਾਇਬ ਇਹ ਕਿਹੜੀ ਖੁਸ਼ਬੂ ਦਾ ਆਸ਼ਕ ਹੈ ਜਿਸਦੇ,
  ਕਾਲਰ ਤੇ ਹੈ ਫੁੱਲ ਰਬੜ ਦਾ ਮੋਢੇ ਤੇ ਗਮਲਾ ਵੀ ਹੈ।

## ਦਵਿੰਦਰ ਜੋਸ਼

- ਆਪਣੇ ਨਗਰ ਦੇ ਮੋੜ ਤੇ ਕਾਤਲ ਦੇ ਸ਼ਹਿਰ ਤੱਕ,
  ਸਾਰੇ ਹੀ ਲੋਕ ਗਾ ਰਹੇ ਨੇ ਅੱਗ ਦੇ ਸ਼ਬਦ।

- ਹੁਣ ਬੇੜੀਆਂ ਦੀ ਛਣਕ ਤੇ ਕੜੀਆਂ ਦੇ ਸਾਜ਼ ਤੇ,
  ਕੁਝ ਲੋਕ ਗੁਣਗੁਣਾ ਰਹੇ ਨੇ ਅੱਗ ਦੇ ਸ਼ਬਦ।

- ਮੈਂ ਜਦ ਬਸਤੀ ਛੱਡ ਕੇ ਆਇਆ ਜੰਗਲ ਵਿਚ।
  ਰੁੱਖਾਂ ਸੌ ਸੌ ਸ਼ਗਨ ਮਨਾਇਆ ਜੰਗਲ ਵਿਚ।

- ਜਿਸਨੇ ਠੰਡ ਦਾ ਮੌਸਮ ਕੱਟਿਆ ਗਰਮ ਕੋਟ ਦੇ ਬਾਝੋਂ,
  ਉਸਦੇ ਕੋਲੋਂ ਪੁੱਛਕੇ ਵੇਖੋ ਕੀ ਹਨ ਸਰਦ ਹਵਾਵਾਂ!

- ਇਹ ਵੀ ਹੁਣ ਕਵਿਤਾਵਾਂ ਲਿਖਦੇ ਇਸਨੂੰ ਇਧਰੋਂ ਮੋੜ,
  ਹੱਥੋਂ ਨਿਕਲ ਗਿਆ ਜੇ ਮੁੰਡਾ ਫੇਰ ਨਾ ਚੱਲਣਾ ਵੱਸ।

- ਰੁੱਤ ਨੇ ਜਦ ਫੁਲਕਾਰੀ ਲੈ ਕੇ ਸਾਡੇ ਘਰ ਆਉਣੇ ਦੀ ਸੋਚੀ,
  ਕੰਧਾਂ ਨੇ ਵੀ ਬਿੜਕਾਂ ਲਈਆਂ ਪੌਣਾਂ ਨੇ ਵੀ ਪੁੱਟੇ ਟੋਏ।

**ਪੇਸ਼ਕਾਰ : ਚਰਨ ਸੀਚੇਵਾਲਵੀ**

**੪੨੮, ਗੁਰੂ ਨਾਨਕਪੁਰਾ (ਵੈਸਟ)**

**ਡਾਕਖਾਨਾ ਚੌਗਿੱਟੀ, ਜਲੰਧਰ -੧੪੪੦੦੯**

**ਫੋਨ —੦੧੮੧-੨੨੩੧੬੫੪**

# ਦੋ ਕਵਿਤਾਵਾਂ

—ਕੁਲਵੰਤ ਜਗਰਾਉਂ

## ਮੈਂ ਤੇ ਮੌਤ

(੧)

ਢਲ ਰਹੀ ਹੈ ਸ਼ਾਮ
ਬਸ ਪੈਣ ਹੀ ਵਾਲੀ ਹੈ ਰਾਤ
ਖੌਰੂ ਪਾਉਂਦੀ, ਬੂਹਾ ਭੰਨਦੀ
ਮੌਤ ਆ ਕੇ ਮੁੜ ਗਈ ਹੈ
ਉਹ ਸੋਚਦੀ ਹੋਵੇਗੀ ਕਿ
ਮੈਂ ਡਰ ਗਿਆ ਹਾਂ
ਗਿੜਗੜਾਵਾਂਗਾ
ਉਸ ਤੋਂ ਰਹਿਮ ਦੀ ਭੀਖ ਮੰਗਾਂ ਗਾ
ਪਰ ਮੈਂ ਤਾਂ ਬੇਖ਼ੌਫ ਹੋ
ਜ਼ਿੰਦਗੀ ਦੀ ਕਵਿਤਾ ਲਿਖ ਰਿਹਾ ਹਾਂ
ਗਾ ਰਿਹਾ ਹਾਂ
ਮੁਹੱਬਤ ਤੇ ਅਮਨ ਦੇ ਗੀਤ
ਪਾ ਰਿਹਾ ਹਾਂ
ਸ਼ਬਦਾਂ ਦੀ ਸੱਤਰੰਗੀ ਪੀਂਘ
ਰੰਗ ਬਰੰਗੇ ਫੁੱਲ ਚਿਤਵਦਾ
ਕਰ ਰਿਹਾ ਹਾਂ ਉਹਨਾਂ ਨਾਲ ਗਲਾਂ
ਤੇ ਛੂਹ ਰਿਹਾ ਹਾਂ
ਉਹਨਾਂ ਦੀਆਂ ਨਾਜ਼ਕ ਮੁਲਾਇਮ ਪੱਤੀਆਂ
ਮੇਰੀਆਂ ਨਜ਼ਰਾਂ 'ਚ ਤੈਰ ਰਹੇ ਨੇ
ਮਾਸੂਮ ਬੱਚਿਆਂ ਦੇ ਫੁੱਲਾਂ ਵਰਗੇ ਚਿਹਰੇ
ਤੇ ਉਹਨਾਂ ਦੀ ਮਨਮੋਹਨੀ ਮੁਸਕਾਨ
ਬਾਲ ਰਿਹਾ ਹਾਂ ਮੈਂ ਹਰਫ਼ਾਂ ਦੇ ਚਿਰਾਗ
ਇਕ ਨਵਾਂ ਗੀਤ ਲਿਖਿਆ ਹੈ ਕਿਰਤੀਆਂ ਦਾ
ਸਰਘੀ ਦੀ ਮੰਜ਼ਿਲ ਪਾਉਣ ਲਈ
ਹਿੰਮਤ ਕਰੋ, ਮਿਲ ਕੇ ਚਲੋ
ਸੂਝ ਦੀ ਉਂਗਲੀ ਫੜੋ
ਫਿਰ ਤੁਸੀਂ ਲੈ ਆਓਗੇ
ਆਪਣੇ ਘਰਾਂ ਵਿਚ ਰੋਸ਼ਨੀ।

(੨)

ਰਾਤ ਅੱਧੀ ਬੀਤ ਗਈ ਹੈ
ਮੈਂ ਜ਼ਿੰਦਗੀ ਮੁਹੱਬਤ ਦੋਸਤੀ ਦੇ
ਗੀਤ ਗਾਉਂਦਾ, ਮੁਸਕਰਾਉਂਦਾ
ਚੁੱਪ ਹੋ ਗਿਆ ਹਾਂ
ਸੁਣ ਰਿਹਾ ਹਾਂ ਹੁਣ ਮੈਂ
ਬੁੱਧ, ਨਾਨਕ, ਕਬੀਰ ਦੇ ਸੱਚੇ ਅਮਰ ਬੋਲਾਂ ਨੂੰ
ਸ਼ਾਹ ਹੁਸੈਨ ਤੇ ਬੁਲੇ, ਦੀਆਂ ਕਾਫੀਆਂ
ਮਨ 'ਚੋਂ ਦੂਈ ਦਵੈਤ ਮੇਟ ਦਿਤੀ ਹੈ
ਤੇ ਫਿਰ
ਮਾਰਕਸ, ਲੈਨਿਨ ਗੋਰਕੀ ਮਾਓ ਤੇ ਹੋਚੀ ਮਿੰਨ
ਮੈਨੂੰ ਥਾਪੜਾ ਦੇਣ ਲਈ
ਮੇਰੇ ਪੰਜੇ ਮੁਰਸ਼ਦ ਆ ਗਏ ਹਨ
ਤੇ ਉਹਨਾਂ ਨੇ ਮੁੜ ਬਾਲ ਦਿੱਤੇ ਹਨ
ਬੁੱਝ ਚੁੱਕੇ ਸਾਰੇ ਚਿਰਾਗ
ਰੋਸ਼ਨੀ ਦੀ ਨੈਂਅ 'ਚ ਤਰਦਾ
ਮੈਂ ਆ ਗਿਆ ਹਾਂ
ਖਲੀਲ ਜਿਬਰਾਨ ਓਸ਼ੋ ਦੇ
ਚਿੰਤਨ ਵਰੋਵਰਾਂ ਦੇ ਕੰਢਿਆਂ ਤੇ
ਇਹਨਾਂ ਦੇ ਗਿਆਨ ਸੀਤਲ ਜਲ ਨੇ
ਬੁਝਾ ਦਿੱਤੀ ਹੈ
ਮੇਰੀ ਵਿਆਕਲ ਰੂਹ ਦੀ ਪਿਆਸ
ਵਾਸ਼ਨਾਵਾਂ, ਚਿੰਤਾਵਾਂ ਦੇ ਕਪੜੇ ਉਤਾਰ
ਇਹਨਾਂ 'ਚ ਨਹਾ ਕੇ ਮੈਂ
ਤਨ ਮਨ ਉਜਲਾ ਕਰ ਲਿਆ ਹੈ
ਭੈਅ, ਨਫ਼ਰਤ,
ਤੇ ਪੰਜਾਂ ਦੇ ਪੰਜੇ 'ਚੋਂ ਮੁੱਕਤ ਹੋ
ਹੁਣ ਮੈਂ ਸਭ ਨੂੰ
ਹੱਸਦੇ ਹੱਸਦੇ, ਅਲਵਿਦਾ ਕਹਿਣ ਲਈ
ਤਿਆਰ ਬੈਠਾ ਹਾਂ
ਪਰ ਮੌਤ ਆ ਕੇ, ਮੇਰੇ ਦਰ ਤੋਂ ਮੁੜ ਗਈ ਹੈ॥

੪-ਸ਼ਹੀਦ ਕਰਨੈਲ ਸਿੰਘ ਨਗਰ ਫੇਜ਼-੨
ਪੱਖੋਵਾਲ ਰੋਡ ਲੁਧਿਆਣਾ-੧੩, ਫੋਨ ੦੧੬੧-੨੫੬੧੪੩੩

## ਹੋਲਾ ਮਹੱਲਾ ੨੦੦੭



ਵੈਨਕੂਵਰ (ਕਨੇਡਾ) ਦੀ ਸੰਗਤ
ਜਿਨ੍ਹਾਂ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ
੨੦੦੭ ਦੀ ਸੇਵਾ ਨਿਭਾਈ ,
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ

ਵੈਨਕੂਵਰ ਕਨੇਡਾ ਦੀ ਬੀਬੀਆਂ
ਦੀ ਸੰਗਤ ਸ੍ਰੀ ਸਤਿਗੁਰੂ ਜੀ
ਦੀ ਸੇਵਾ ਵਿਚ ਹਾਜ਼ਰ





ਹੋਲਾ ਮਹੱਲਾ ਸਮਾਗਮ ਸਮੇਂ
ਦਿਵਾਨ ਸਜਾਉਣ ਵਾਲੇ
ਜਥੇਦਾਰਾਂ ਦੀ ਗਰੁਪ ਫੋਟੋ

ਨਾਮਧਾਰੀ ਹਾਕੀ ਟੀਮ ਦੇ ਮੈਂਬਰ ਜਿੱਤੇ
ਹੋਏ ਕੱਪ ਨਾਲ ਸਤਿਗੁਰੂ ਜੀ ਦੀ ਹਜ਼ੂਰੀ ਵਿਚ





ਨਾਦ ਨਵਰੰਗ ਸੰਗੀਤ ਸਭਾ ਜਲੰਧਰ ਵਲੋਂ ਨਾਮਧਾਰੀ ਸੰਤ ਖਾਲਸਾ ਦੇ ਸਥਾਪਨਾ ਦੇ ੧੫੦ ਸਾਲ ਦੇ ਸਬੰਧ ਵਿਚ ਸੰਗੀਤ ਸਮਾਰੋਹ ਦਾ ਪ੍ਰਬੰਧ ਜਲੰਧਰ ਵਿਚ ਕੀਤਾ ਗਿਆ। ਇਸ ਸਮੇਂ ਉਦਘਾਟਨ ਸਮੇਂ ਦੀਪਕ ਪ੍ਰਵਜਲਤ ਕਰਦੇ ਹੋਏ ਸ. ਜਗਦੀਸ਼ ਸਿੰਘ ਵਰਿਆਮ, ਉਸਤਾਦ ਲਛਮਣ ਸਿੰਘ ਸੀਨ ਸ. [illegible]ਜੀਤ ਸਿੰਘ ਅਜੀਮਲ ਅਤੇ ਸਭਾ ਦੇ ਮੈਂਬਰ




ਰਾਗ ਨਾਦ ਸੰਗੀਤ ਸਮਾਰੋਹ ਸਮੇਂ ਪੰਡਿਤ ਯੋਗੇਸ਼ ਸ਼ਮਸੀ ਦਾਤਬਲਾ ਵਾਦਨ।
ਨਾਲ ਹਾਰਮੋਨੀਅਮ 'ਤੇ ਸੰਗਤ ਕਰ ਰਹੇ ਹਨ ਅਜਯ ਜੋਗਲੇਕਰ




ਸ੍ਰੀ ਰਣਬੀਰ ਸਿੰਘ ਵੱਲੋਂ ਸਾਜ਼ 'ਤਾਊਸ' ਵਾਦਨ ਦੀ ਪੇਸ਼ਕਾਰੀ
ਤਬਲੇ ਤੇ ਸੰਗਤ ਕਰਕੇ ਹੋਏ ਗੁਰਚਰਨ ਸਿੰਘ



ਪ੍ਰਸਿਧ ਤਬਲਾ ਕਲਾਕਾਰ
ਯੋਗੇਸ਼ ਸ਼ਮਸੀ,ਉਸਤਾਦ ਲਛਮਣ
ਸਿੰਘ ਸੀਨ ਨਾਲ ਹੋਰ ਕਲਾਕਾਰ
ਅਤੇ ਕਲਾ ਪ੍ਰੇਮੀਆਂ ਦੀ ਗਰੁਪ ਫੋਟੋ।



ਸ੍ਰੋਤਾ ਮੰਡਲ



ਸੂਬਾ ਬਲਵਿੰਦਰ ਸਿੰਘ ਝੱਲ ਅਤੇ
ਸੂਬਾ ਅਮਰੀਕ ਸਿੰਘ ਜੀ ਪ੍ਰੋ.
ਬੀ. ਐਸ. ਨਾਰੰਗ ਨੂੰ ਸਨਮਾਨਤ
ਕਰਦੇ ਹੋਏ। ਨਾਲ ਮਸ਼ਹੂਰ ਤਬਲਾ
ਕਲਾਕਾਰ ਕਾਲੇ ਰਾਮ ਵੀ ਹਨ।




ਮਾਂ ਸਰਸਵਤੀ ਸੰਗੀਤ ਮਹਾਂ ਸਭਾ ਜਲੰਧਰ
ਵੱਲੋਂ ਪੰਡਿਤ ਬਲਵੰਤ ਰਾਏ ਜਸਵਾਲ
ਨਮਿਤ ਕਰਵਾਏ ਸੰਗੀਤ ਸਮਾਰੋਹ
ਵਿਚ ਅਜੈਪਾਲ ਸਿੰਘ ਨਾਮਧਾਰੀ
ਸੁਤੰਤਰ ਤਬਲਾ ਵਾਦਨ ਕਰਦੇ ਹੋਏ।

## ਹੋਲਾ ਮਹੱਲਾ ੨੦੦੭



ਪੰਜਾਬ ਦੇ ਮੰਤਰੀ ਸ੍ਰੀ ਮਨੋਰੰਜਨ ਕਾਲੀਆ ਸ੍ਰੀ ਸਤਿਗੁਰੂ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ। ਨਾਲ ਹਨ ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਜੀ।



ਹਜ਼ੂਰੀ ਰਾਗੀ ਸਿੰਘ




ਮਾਸਕ ਪ੍ਰੀਤਲੜੀ ਦੀ ਸੰਪਾਦਕ ਸ੍ਰੀਮਤੀ ਪੂਨਮ ਦਾ ਸਨਮਾਨ ਕਰਦੇ ਹੋਏ ਸੂਬਾ ਅਮਰੀਕ ਸਿੰਘ ਜੀ



ਪ੍ਰਸਿਧ ਵਿਦਵਾਨ ਸੰਤ ਸਵਰਨ ਸਿੰਘ ਸਨੇਹੀ ਦਾ ਸਨਮਾਨ ਕਰਦੇ ਹੋਏ ਸੂਬਾ ਅਮਰੀਕ ਸਿੰਘ ਜੀ

## ਐਵੇਂ ਨਾ....

—ਅਜੈਬ ਸਿੰਘ

ਐਵੇਂ ਨਾ ਘਬਰਾਇਆ ਕਰ,
ਉਲਝਨ ਨੂੰ ਸੁਲਝਾਇਆ ਕਰ।

ਹਰ ਇਕ ਰੋਗ ਦਾ ਦਾਰੂ ਹੈ,
ਦੁਆ ਨੂੰ ਭੀ ਅਜ਼ਮਾਇਆ ਕਰ।

ਨਿੱਕੀਆਂ ਨਿੱਕੀਆਂ ਗੱਲਾਂ ਤੇ
ਏਨਾਂ ਨਾ ਖਿੱਜ ਜਾਇਆ ਕਰ।

ਹੋਣੀ ਜੋ ਲਿੱਖਦੀ ਲਿੱਖਨ ਦੇ
ਤੂੰ ਅਪਣਾ ਨੋਟ ਚੜ੍ਹਾਇਆ ਕਰ।

ਤੂੰ ਕਈ ਸਾਗਰ ਤਰਨੇ ਨੇ,
ਦਮ ਆਪਣਾ ਹੋਰ ਪਕਾਇਆ ਕਰ।

ਪੂਰਾ ਤੋਲਣਾ ਸੱਚ ਬੋਲਣਾ,
ਏਹੋ ਬੋਲ ਅਲਾਇਆ ਕਰ।

ਜਿੱਥੇ ਭੀ ਤੂੰ ਪੈਰ ਧਰੇਂ
ਗਲੀ ਕੂਚੇ ਮਹਿਕਾਇਆ ਕਰ।

ਤੇਰੇ ਤੇ ਰੱਬ ਮਾਣ ਕਰੇ,
ਉਹਦੀ ਸ਼ਾਨ ਵਧਾਇਆ ਕਰ।

ਦੁਨੀਆ ਆਣੀ ਜਾਣੀ ਹੈ,
ਇਹਦਾ ਗ਼ਮ ਨਾ ਖਾਇਆ ਕਰ।

## ਬੁਢਾਪੇ ਦਾ ਅਨੰਦ

—ਅਜੈਬ ਸਿੰਘ

ਅੰਨ ਪਾਣੀ ਦਾ ਜੀਹਦਾ ਖੁਲ੍ਹਾ ਪ੍ਰਬੰਧ ਹੈ,
ਉਹਨੂੰ ਬੁਢਾਪਾ ਕੀ ਕਹੋ ਅਨੰਦੋ ਅਨੰਦ ਹੈ।

ਤੜਕੇ ਉਠਣਾ, ਨਾਮ ਜਪਣਾ, ਸੈਰ ਨੂੰ ਜਾਣਾ,
ਮਨ ਤੇ ਹੈ ਅਧਿਕਾਰ ਪੂਰੇ ਸਮੇਂ ਦਾ ਪਾਬੰਦ ਹੈ।

ਘੱਟ ਖਾਣਾ, ਘੱਟ ਸੌਣਾ, ਥੋੜ੍ਹੇ ਵਿਚ ਸਬਰ,
ਹਰ ਤਰ੍ਹਾਂ ਦੀ ਬਹੁਲਤਾ ਤਾਂ ਜੀਵਨ ਦਾ ਗੰਦ ਹੈ।

ਅਪਣੇ ਅੰਦਰ ਝਾਕਣਾ, ਗੱਲ ਤੋਲਣਾ, ਫਿਰ ਬੋਲਣਾ,
ਫੁੱਲਾਂ ਵਾਂਗੂ ਖਿਲੇ ਰਹਿਣਾ, ਮਿੱਠ ਬੋਲੜਾ ਗੁਲਕੰਦ ਹੈ।

ਉਲਝਨਾਂ ਸੁਲਝਾਉਣੀਆਂ, ਤਿੜਕਿਆਂ ਨੂੰ ਜੋੜਨਾ,
'ਸਿਆਣਾ' ਤਾਹੀਂ ਤੇ ਆਖਦੇ ਤਾਰਿਆਂ 'ਚ ਚੰਦ ਹੈ।

ਸਾਈਂ ਦਾ ਹਰ ਹੁਕਮ ਸਵੀਕਾਰਦਾ ਸਤਿਕਾਰਦਾ,
ਮਾਲਕ ਨੂੰ ਜੋ ਪਸੰਦ ਹੈ ਉਸ ਦੀ ਪਸੰਦ ਹੈ।

ਲੋੜਵੰਦਾਂ ਦਾ ਸਹਾਰਾ, ਡਿਗਿਆਂ ਦਾ ਆਸਰਾ
ਜਿਧਰੋਂ ਦੀ ਲੰਘਦਾ ਵੰਡਦਾ ਜਾਵੇ ਸੁਗੰਧ ਹੈ।

ਜੀਵਨ 'ਚ ਸੱਚ ਨੂੰ ਭਾਲਦਾ, ਝੂਠ ਨੂੰ ਭੰਡਦਾ ਰਿਹਾ,
ਢੋਂਗੀ ਭਲਾ ਕਦ ਮੰਨਦੇ 'ਖੁਸ਼ਵੰਤ' ਸੱਚ ਦਾ ਮਕਰੰਦ ਹੈ।

—ਅਸੀਸ ਦੀ ਮਾਲ, ਕਪੂਰਥਲਾ

ਪਿਆਰੇ, ਜੀਓ,

ਵਿਸਾਖੀ ਦੀਆਂ ਬਹੁਤ ਵਧਾਈਆਂ

ਦਾਸ ਸ੍ਰ. ਖੁਸ਼ਵੰਤ ਸਿੰਘ ਹੋਰਾਂ ਨਾਲ ਇਸ ਤਿਉਹਾਰ ਦੀਆਂ ਖੁਸ਼ੀਆਂ ਸਾਂਝੀਆ ਕਰਨ ਬੈਠਾ ਤਾਂ ਅੜ ਬੈਠੇ ਕਹਿੰਦੇ 'ਬੁਢਾਪੇ' ਬਾਰੇ ਕਵਿਤਾ ਮੇਰੇ ਬਾਰੇ ਨਾ ਲਿਖ ਕੇ ਧੱਕਾ ਨਾ ਕਰ। ਜਦੋਂ ਮੇਰੀ ਉਮਰ 'ਚ ਪੁਜੇਂਗਾ ਫੇਰ ਤੈਨੂੰ ਪਤਾ ਲਗੂ ਅੱਜਕਲ ਦੇ ਗੰਧਲੇ ਵਾਤਾਵਰਨ 'ਚ ਸੱਚ.ਦੇ ਲੇਖੇ ਲੱਗ ਕੇ ਸਾਫ ਸੁੱਥਰੀ ਲੰਬੀ ਉਮਰ ਭੋਗਣਾ ਕਿਨਾਂ ਔਖਾ ਹੈ। ਸੋ ਵਡੇ ਨੌਜਵਾਨ ਬਾਬੇ ਅਗੇ ਝੁਕਣਾ ਪਿਆ।

—ਅਜੈਬ ਸਿੰਘ
ਕਪੂਰਥਲਾ।

# ਚਾਰ ਰਚਨਾਵਾਂ

—ਦਲਬੀਰ ਸਿੰਘ ਤਰਸ ਆਸਟ੍ਰੇਲੀਆ

(੧)

ਕੀ ਲੈਣਾ ਇਸ ਜੱਗ ਵਿਚ ਫਹਿ ਕੇ[1], ਦੋ ਚਾਰ ਦਿਨ ਇਹ ਮੇਲਾ,
ਮਾਇਆ ਨੇ ਇੱਥੇ ਤਣਿਆਂ ਤਾਣਾ, ਇਹ ਸੋਚ ਸਮਝ[2] ਦਾ ਵੇਲਾ।

ਰਾਮ ਰਤਨ ਵਿਚ ਨਿਗਾਹ ਟਿਕਾ ਕੇ, ਬੈਠ ਕੇ ਘਰ 'ਚ ਅਕੇਲਾ,
ਪ੍ਰਭ ਜੀ ਜੋ ਸੌਂਪੀ ਹਰ ਕਾਰ ਕਮਾ ਕੇ, ਕਰ ਇਹ ਜਨਮ ਸਫੇਲਾ।

ਜੁੜੀ ਅਵਸਥਾ 'ਚੋਂ ਸਦ ਪਾਈਏ, ਪ੍ਰਾਨਪਤੀ[3] ਲਲਕਾਰੇ,
'ਸੱਚ ਕਮਾਵਣ ਲਈ ਜੱਗ ਆਏ, ਬੋਵਹੁ ਸੱਚ ਪਿਆਰੇ'।

ਇਸ ਧਰਤੀ ਤੇ ਕੂੜ ਪਸਰਿਆ, ਮਾਨਵ ਫਾਥਾ ਅੰਧ ਗੁਬਾਰ[4],
ਸੱਭ ਦੁੱਖਾਂ ਦਾ ਦਾਰੂ ਏਕੋ, ਵਰਤੋ!, ਠੰਢੀ ਰਾਮ ਨਾਮ ਤਲਵਾਰ।

ਪਾਇਆ ਜੋ ਫਰਮਾਨ;
ਹੋ ਸੋਧ ਕਰਨ ਲਈ ਜਾਨ;
ਚੇਤਨ ਰਹਿ ਕੇ ਰਾਹ ਇਸ ਪੈ ਜਾ,
ਸਫਲ ਕਰੂ ਭਗਵਾਨ।

1. ਫਹਿ ਕੇ-ਫਸ ਕੇ 2. ਸੋਚ ਸਮਝ-ਚੇਤੰਨਤਾ 3. ਪ੍ਰਾਨਪਤੀ-ਪ੍ਰਭੂ ਦੇ 4. ਅੰਧ ਗੁਬਾਰ ਕੂੜ-ਕੁਕਰਮ।

(੨)

ਭਗਤਾਂ ਵਿਚ ਭਗਵਾਨ ਆ ਵਸਦੇ, ਜੋ ਭਗਤ ਬਣੇ ਭਗਵਾਨ,
ਮੁਕਤੂ[1] ਪਦਾਰਥ ਹੋਏ ਪਰਾਪਤ, ਮੁੱਕ ਜਾਂਦੇ ਸਭ ਆਵਣ ਜਾਣ।

ਇਸੇ ਅਟੰਕਿ ਅਵਸਥਾ ਵਿੱਚੋਂ, ਆਹਰੇ ਲਾਏ ਸੁਲਤਾਨ,[2]
ਗੁਣੀ ਗਿਆਨੀ ਜੁੱਟ ਜਣ ਕਾਰੇ, ਹਰਿ ਨਾ ਧੋਣ ਗਲਾਨ[3]।

ਆਦ ਤੋਂ ਚਲਦੀ ਕਾਰ ਇਹ ਆਈ, ਅੰਤ ਤੱਕ ਜਿਸ ਰਹਿਣਾ,
ਇਕ ਦਿਨ ਮੰਨਸੀ ਕੂੜ ਕਪਟ ਇਹ, ਗੁਰ ਨਾਨਕ ਦਾ ਕਹਿਣਾ।

ਸੋਧਣ ਤੁਰ ਪਏ ਧਰਤ ਲੁਕਾਈ, ਰਾਮ ਨਾਮੁ[4] ਰਸ ਲੈਂਦਾ,
ਅਕਾਲ ਪੁਰਖ ਨੂੰ ਉਸ ਸੇਵਕ ਚੋਂ, ਪਰਗਟ ਹੋਣਾ ਪੈਂਦਾ।

ਜਿਨ ਰਸੁ[5] ਸੋਮਾਂ ਪਾਇਆ;
ਨਿਹੁੰ ਸਾਚੇ ਨਾ ਲਾਇਆ;
ਅਖੰਡ ਅਵਸਥਾ ਹੋਈ ਪਰਾਪਤ,
ਜੋਂ[6] ਆਇਆ ਤੋਂ[7] ਸਮਾਇਆ।

1. ਮੁਕਤੂ-ਮੁਕਤੀ ਦੇਣੇ 2. ਸੁਲਤਾਨ-ਪਰਮਾਤਮਾਂ 3. ਗਲਾਨ-ਆਤਮਕ ਗੰਦਗੀ 4. ਨਾਮੁ-ਨਾਮ 'ਚੋਂ 5. ਰਸੁ-ਰਸ ਦਾ 6.ਜੋਂ-ਜਿਸ ਤੋਂ 7. ਤੋਂ-ਉਸੇ ਵਿਚ।

(੩)

ਸੱਚੇ[1] ਵਿਚ ਸਮਾਇਆ ਜਦ ਤੋਂ, ਗੰਭੀਰ ਅਕੇਲਾ ਤੁਰ ਪਿਆ ਜੋਗੀ,
ਅਟੰਕ ਰਹੇ ਤਾਂ ਮਿਲਦੇ ਪ੍ਰੀਤਮ, ਸਭ ਜੱਗਤੁ[2] ਇਹ ਰਸਤੇ ਭੋਗਣ ਭੋਗੀ।

ਤ੍ਰੈਸ਼ੂਲ ਮਾਇਆ ਦੇ ਕੀਆ ਕਨਾਰਾ, ਆ ਚੌਥੇ ਪਦ ਨੂੰ ਪਾਇਆ,
ਹਰਿ ਹਰਿਆਈ ਵਿਚ ਸਮਾਇਆ, ਹਰਿ ਕਾ ਨਾਮ ਧਿਆਇਆ।

ਜੱਤ ਸੱਤ ਸੰਤੋਖ ਦੀ ਗੰਗਾ, ਅੰਦਰ ਉਸ ਦੇ ਵਹਿੰਦੀ,
ਸਤਿਗੁਰਾਂ ਦੀ ਮੁਹਣੀ ਮੂਰਤ, ਨੈਣੀਂ ਤਰਦੀ ਰਹਿੰਦੀ।

ਐਸੇ ਜੋਗੀ ਤੋਂ ਬਲਿਹਾਰੀ, ਜਾਵੇ ਕੁੱਲ ਜਹਾਨ,
ਐਥੇ ਓਥੇ ਦੋਵੀਂ ਥਾਵੀਂ, ਆਦਰ ਮਿਲੇ ਮਹਾਨ।

ਹੇ ਪ੍ਰਾਣੀ ਤੂੰ ਜੋਗ ਕਮਾ;
ਹਰਿ ਹਰਿ ਨਾਮ ਧਿਆ;
ਸਾਰੀਆਂ ਗੰਗਾਂ ਵਿਚ ਸਮਾਵਣ,
ਇਹ ਮਹਾਂਕਾਲ[3] ਦਰਿਆ।

1. ਸੱਚੇ ਵਿਚ-ਪ੍ਰਭੂ ਵਿਚ 2.ਜਗਤੁ-ਸੰਸਾਰ ਦੇ 3 ਮਹਾਂਕਾਲ-ਪ੍ਰਭੂ।

(੪)

ਸਦਾ ਸਦਾ ਪ੍ਰਭ ਤੈਨੂੰ ਗਾਵਾਂ, ਇਹੁ ਕਾਰ ਪਿਆਰੀ ਲੱਗੇ
ਗੁਣਾਂ ਤੇਰਿਆਂ ਦੇ ਮਾਣਾ ਮੇਵੇ, ਅੰਮ੍ਰਿਤ ਧਾਰਾ ਅੰਦਰ ਵੱਗੇ।

ਮਨਿ[1] ਤੇਰੇ ਨਾ ਜੁੜਿਆ ਰਹਿਨਾਂ, ਅੰਦਰੋਂ ਬਾਹਰ ਕਦੇ ਨਾ ਜਾਵਾਂ,
ਸਤਿਗੁਰ ਸਾਚੇ ਕਿਰਪਾ ਕੀਨੀ, ਉਸ ਦੇ ਚਰਨੀਂ ਸੀਸ ਨਭਾਵਾਂ।

ਸਤਿਗੁਰ ਨੂੰ ਤੂੰ ਆਪ ਮਲਾਇਆ, ਹਰਿ ਹਰਿ ਨਾਮ ਧਿਆਵਣ ਨੂੰ,
ਅੰਦਰੋਂ ਬਾਹਰ ਭੀ ਤੂੰ ਜਾਣ ਨਾ ਦੇਵੇਂ, ਆਪਣਾ ਆਪ ਦਿਖਾਵਣ ਨੂੰ।

ਕੀ ਲੋੜ ਮੈਂ ਪੜ੍ਹਾਂ ਕਤਾਬਾਂ, ਕੀ ਲੋੜ ਮੈਂ ਤੀਰਥ ਨਹਾਵਾਂ,
ਅਨਦਿਨ ਤੇਰੇ ਵਿਚ ਸਮੋ ਕੇ, ਜੋ ਮੈਂ ਚਾਹਵਾਂ ਤੈਥੋਂ ਪਾਵਾਂ।

ਸੰਗ ਸਦੀਵੀ ਰੱਖਣਾ ਮੈਨੂੰ :
ਹਰ ਜਨ ਵਿੱਚੋਂ ਤੱਕਣਾ ਤੈਨੂੰ;
ਤੈਥੋਂ ਬਾਝ ਨਾ ਦੀਸੇ ਕੋਈ,
ਸਾਰੇ ਸਾਦੀਂ[2] ਚੱਖਣਾ ਤੈਨੂੰ।

1. ਮਨਿ-ਮਨ ਵਿਚ 1. ਸਾਦੀਂ-ਸੁਆਦਾਂ ਵਿਚ।

# ਪ੍ਰੀਤਮ ਸਿੰਘ ਕਵੀ ਦੀ ਯਾਦ ਵਿਚ



ਸ. ਪ੍ਰੀਤਮ ਸਿੰਘ ਕਵੀ ਜੀ ਨੂੰ ਵਿਛੜਿਆਂ ਪੰਜ ਸਾਲ ਹੋ ਚੁੱਕੇ ਹਨ। ੨੫ ਮਈ ੨੦੦੨ ਨੂੰ ਉਹਨਾਂ ਨੇ ਸਵਾਸ ਪੂਰੇ ਕੀਤੇ। ਕਵੀ ਜੀ ਦੀ ਮਿਠੀ ਤੇ ਸ਼ਾਇਸਤਾ ਬੋਲੀ ਸਭ ਦੇ ਅੰਦਰ ਰਸ ਘੋਲਦੀ ਸੀ। ਉਹਨਾਂ ਦਾ ਸਰੀਰ ਅਥੱਕ ਸੀ ਅਤੇ ਉਹ ਸਦਾ ਚਲਦੇ ਹੀ ਰਹੇ। ਉਹਨਾਂ ਕਮਿਊਨਿਸਟ ਪਾਰਟੀ ਕੋਲੋਂ ਅਨੁਸ਼ਾਸਣ ਅਤੇ ਤਰਕ ਸਿੱਖਿਆ ਅਤੇ ਨਾਮਧਾਰੀਆਂ ਕੋਲੋਂ ਦੇਸ਼ ਪ੍ਰੇਮ, ਗਊ ਗਰੀਬ ਦੀ ਰਖਿਆ ਅਤੇ ਅਧਿਆਤਮਕ ਫਲਸਫਾ ਗ੍ਰਹਿਣ ਕੀਤਾ। ਹੋਰ ਪੁਸਤਕਾਂ ਤੋਂ ਇਲਾਵਾ "ਬੀਤੇ ਦੀਆਂ ਪੈੜਾਂ" ਛਪੀਆਂ ਅਣਛਪੀਆਂ ਪੁਸਤਕਾਂ ਦੀ ਇਕ ਅਟੁੱਟ ਲੜੀ ਲਿਖੀ ਜੋ ਇਤਿਹਾਸ ਦੀਆਂ ਪੈੜਾਂ ਬਣ ਗਈਆਂ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਆਪ ਬਾਲ ਸਖਾਈ ਸਨ ਅਤੇ ਅੰਤਮ ਸਮੇਂ ਤਕ ਉਹਨਾਂ ਦੇ ਪਿਆਰ ਦੇ ਪਰਮ ਪਾਤਰ ਰਹੇ। ਉਹਨਾਂ ਨਾਲ ਅਤਿ ਨੇੜਲਾ ਸਮਾਂ ਸੰਪਾਦਕ ਵਰਿਆਮ ਨੇ ਵੀ ਹੰਡਾਇਆ ਜੋ ਦੋਸਤੀ ਅਤੇ ਗਿਆਨ ਦੇ ਸੁੱਖ ਨਾਲ ਭਰਪੂਰ ਸੀ। ਕਵੀ ਜੀ ਦੁਆਰਾ ਲਿਖਿਤ 'ਪੈੜਾਂ' ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਝਲਕਾਂ ਦੇ ਡਾਇਰੀ ਨੁਮਾ ਅਲੌਕਿਕ ਬਿਰਤਾਂਤ ਵਿਚ ਕਈ ਸਮਕਾਲੀ ਪਾਤਰ ਅਮਰ ਹੋ ਗਏ ਹਨ। ਡਾ. ਕਰਨਜੀਤਸਿੰਘ ਅਨੁਸਾਰ "ਇਹ ਬਹੁ ਸੰਚੀ ਮਹਾ ਗ੍ਰੰਥ ਪੰਜਾਬੀ ਵਾਰਤਕ ਦੇ ਖੇਤਰ ਵਿਚ ਇਕ ਵੱਡਮੁਲਾ ਵਾਧਾ ਹੈ।" "ਬੀਤੇ ਦੀਆਂ ਪੈੜਾਂ" ਨੰਬਰ ੭ ਪੁਸਤਕ ਵਿਚੋਂ ਅਸੀਂ ਕੁਝ ਪੰਨੇ ਕਵੀ ਜੀ ਦੀ ਸਿਮ੍ਰਤੀ ਵਿਚ ਇਥੇ ਛਾਪ ਰਹੇ ਹਾਂ ਸ਼ਰਧਾਂਜਲੀ ਵਜੋਂ — *ਸੰਪਾਦਕ*

## ਉਸਤਾਦ ਅਮਜਦ ਕਿਥੇ ?

ਚਲਦਾ ਪਰਸੰਗ ਮਿਤੀ ੨੧ ਦਸੰਬਰ ੧੯੮੦ ਐਤਵਾਰ ਔਰੰਗਾਬਾਦ ਸੰਗੀਤ ਸੰਮੇਲਨ.

ਅੱਜ ਮੈਨੂੰ ਇਕ ਕਹਾਣੀ ਦਾ ਪਲਾਟ ਸਾਖਿਆਤ ਵੇਖਣ ਨੂੰ ਮਿਲਿਆ, ਜਦੋਂ ਸਤਿਗੁਰੂ ਪ੍ਰਤਾਪ ਸਿੰਘ ੭ਵਾਂ ਸ਼ਾਸਤਰੀ ਸੰਗੀਤ ਸੰਮੇਲਨ ਦੇ ਪ੍ਰਬੰਧਕਾਂ (ਮਹਾਰਾਜ ਬੀਰ ਸਿੰਘ ਜੀ, ਸ. ਹਰਭਜਨ ਸਿੰਘ ਠੇਕੇਦਾਰ ਤੇ ਸ੍ਰੀ ਗੁਰਦੇਵ ਸਿੰਘ ਸਰੋਦ) ਨੇ ਅੱਜ ਦੇ ਮੁੱਖ ਕਲਾਕਾਰ ਉਸਤਾਦ ਅਮਜਦ ਅਲੀ ਨੂੰ ਜਹਾਜ਼ੋਂ ਉਤਰਿਆ ਨਾ ਵੇਖ ਕੇ ਔਰੰਗਾਬਾਦ ਦੇ ਫੋਰ ਸਟਾਰ, ਫਾਈਵ ਸਟਾਰ ਹੋਟਲਾਂ ਨੂੰ ਬਾਰ-ਬਾਰ ਫੋਨ ਕਰ ਪੜਤਾਲਣਾ ਸ਼ੁਰੂ ਕੀਤਾਂ। ਰਾਮਾ ਹੋਟਲ, ਅਜੰਤਾ ਐਂਬੈਸੇਡਰ ਹੋਟਲ, ਹੋਟਲ ਔਰੰਗਾਬਾਦ ਅਤੇ ਓਧਰ ਦਿੱਲੀ, ਬੰਬਈ ਤੇ ਏਅਰ ਲਾਈਨਾਂ ਦੇ ਦਫਤਰਾਂ ਲਈ ਕਾਲਾਂ ਬੁਕ ਹੋਣ ਲੱਗ ਪਈਆਂ।

ਇੰਡੀਅਨ ਏਅਰ ਲਾਈਨ ਦਿੱਲੀ ਦਾ ਦਫਤਰ ਦੱਸਦਾ ਸੀ ਕਿ ਉਸਤਾਦ ਜੀ ਦਿੱਲੀਓਂ ਜਹਾਜ਼ੇ ਚੜ੍ਹ ਚੁੱਕੇ ਹਨ, ਔਰੰਗਾਬਾਦ ਪਹੁੰਚ ਗਏ ਹਨ। ਪਰ ਕਿਥੇ ਹੋਣ ? ਕੀ ਉਹ ਕਿਸੇ ਹੋਟਲ ਵਿਚ ਪ੍ਰਸ਼ੰਸਕਾਂ ਤੋਂ ਡਰਦਿਆਂ ਲੁਕ ਗਏ ਹੋਣ! ਗੁਰਦੇਵ ਹਰਭਜਨ ਦੇ ਉਸਤਾਦ ਜੀ ਕਿਤੇ ਉਂਘਲਾਂਦੇ ਹੋਏ ਔਰੰਗਾਬਾਦ ਤੋਂ ਮੁੜ ਦਿੱਲੀ ਨਾ ਪਹੁੰਚ ਗਏ ਹੋਣ! ਠਾਕੁਰ ਉਦੈ ਸਿੰਘ ਜੀ ਢੂੰਡ ਭਾਲ ਕਰਨ ਲੱਗੇ। ਪਤਾ ਲੱਗਾ ਬੰਬਈ ਤੋਂ ਉਨ੍ਹਾਂ ਦੀ ਸੀਟ ਓ. ਕੇ. ਹੋ ਗਈ ਸੀ। ਉਨ੍ਹਾਂ ਦਾ ਮਿੱਤਰ ਅਰੁਣ ਸਰਕਾਰ ਉਨ੍ਹਾਂ ਨੂੰ ਜਹਾਜ਼ ਵਿਚ ਬੈਠਾ ਕੇ ਆਇਆ ਹੈ। ਦਿੱਲੀ ਤੋਂ ਘਰੋਂ ਉਸਤਾਦ ਪਤਨੀ ਸੁਬਾ ਲਕਸ਼ਮੀ ਤੋਂ ਇਤਲਾਹ ਮਿਲੀ ਕਿ ਉਸਤਾਦ ਜੀ ਕੱਲ੍ਹ ਦੇ ਬੰਬਈ ਚਲੇ ਗਏ ਹਨ, ਅੱਜ ਉਨ੍ਹਾਂ ਹਰ ਤਰ੍ਹਾਂ ਔਰੰਗਾਬਾਦ ਪਹੁੰਚਣਾ ਏ, ਉਹੋ ਤਾਂ ਸੰਮੇਲਨ ਦੇ ਅੰਤਮ ਕਲਾਕਾਰ ਹਨ ? ਪਰ ਕੀ ਕੀਤਾ ਜਾਵੇ, ਔਰੰਗਾਬਾਦ ਵਿਚ ਤਾਂ ਕੋਈ ਵੀ ਥਾਂ ਉਸਤਾਦ ਅਮਜਦ ਅਲੀ ਬਾਰੇ 'ਹਾਂ' ਨਹੀਂ ਕਰ ਰਹੀ।

ਇਸ ਦੌਰਾਨ ਢੂੰਡ ਭਾਲ ਚਲਦੀ ਰਹੀ। ਸਭ ਤੋਂ ਵੱਡਾ ਸਹਾਇਕ ਟੈਲੀਫੋਨ ਹੀ ਸੀ। ੧੨.੩੦ ਦੁਪਹਿਰੇ ਬੰਬਈ ਤੋਂ ਫਿਰ ਫੋਨ ਆਇਆ ਕਿ ਅਮਜਦ ਅਲੀ ਜੀ ਜਹਾਜ਼ ਤੇ ਚੜ੍ਹ ਹੀ ਨਹੀਂ ਸਕੇ। ਕਾਰ ਦੁਆਰਾ ਸਫ਼ਰ ਕਰਕੇ ਔਰੰਗਾਬਾਦ ਪਹੁੰਚ ਰਹੇ ਹਨ, ਹੋਰ ਘੰਟੇ ਤਕ। ਫੋਨ ਉਤੇ ਟੈਕਸੀ ਨੰ : ਵੀ ਦੱਸਿਆ ਗਿਆ। ਜਹਾਜ਼ ਮਿਸ ਹੋ ਗਿਆ ਸੀ, ਟੈਕਸੀ ਦਾ ਸਫ਼ਰ ਮਜਬੂਰੀ ਸੀ। ਓਇ ਰੱਬਾ! ਪ੍ਰਮੁੱਖ ਕਲਾਕਾਰ ੮ ਘੰਟੇ ਟੈਕਸੀ ਤੇ ਲਗਾਤਾਰ ਸਫ਼ਰ ਕਰਕੇ ੮ ਵਜੇ ਰਾਤੀਂ ਹੀ ਔਰੰਗਾਬਾਦ ਪਹੁੰਚ ਸਕੇਗਾ!!

ਇਕ ਘੰਟਾ ਹੋਰ ਅਤੇ ਫਿਰ ਇਕ ਫੋਨ ਆਇਆ ਕਿ ਉਸਤਾਦ ਨੂੰ ਇਕ ਘੰਟਾ ਅਗਦੀਂ ਆ ਕੇ, ਰਾਹ ਵਿਚ ਹੀ, ਔਰੰਗਾਬਾਦ ਵਾਲੇ ਆ ਕੇ ਮਿਲਣ। ਦੋ ਵਜੇ ਦੁਪਹਿਰ ਤਕ ਸਾਰੇ ਹਾਲਾਤ ਸਪਸ਼ਟ ਹੋ ਗਏ।

ਪਰ ਜੇ, ਰੱਬ ਨਾ ਕਰੇ, ਰਾਹ ਵਿਚ ਹੀ ਟੈਕਸੀ ਖ਼ਰਾਬ ਹੋ ਜਾਵੇ! ਜੇ ਏਨੇ ਲੰਮੇ ਸਫ਼ਰ ਵਿਚ ਕੋਈ ਦੁਰਘਟਨਾ ਵਾਪਰ ਜਾਏ!! ਜੇ ਕੋਈ ਹੋਰ ਅਨਹੋਣੀ ਵਾਪਰ ਜਾਵੇ ਤਾਂ ਪ੍ਰੋਗਰਾਮ ਦਾ ਕੀ ਬਣੇਗਾ ?

ਸਤਿਗੁਰੂ ਜੀ ਪੂਰੇ ੮ ਵਜੇ ਉਸਤਾਦ ਅਮਜਦ ਅਲੀ ਨੂੰ ਪ੍ਰੋਗਰਾਮ ਲਈ ਲਗਾਣਾ ਚਾਹੁੰਦੇ ਸਨ। ਅੱਜ ਪ੍ਰੋਗਰਾਮ ਕਿਵੇਂ ਰਹੇਗਾ ? ਔਰੰਗਾਬਾਦ ਦੇ ਸੁਘੜ ਸਰੋਤੇ ਕੀ ਕਹਿਣਗੇ ? ਜੇ ਅੱਜ ਕੁਝ ਕਸੂਤਾ ਵਾਪਰ ਗਿਆ!

ਬਸ, ਸਭ ਪਾਸੇ ਇਹੋ ਫਿਕਰ ਸੀ ਅਤੇ ਪ੍ਰਬੰਧਕਾਂ ਦੇ ਦਿਲੋ ਦਿਮਾਗ ਤੇ ਉਸਤਾਦ ਅਮਜਦ ਹੀ ਸਵਾਰ ਸੀ।

ਜਦੋਂ ਮੈਂ ਦੂਜੀ ਵਾਰ ਹੋਟਲ ਨਟ ਰਾਜ ਵਿਚ ਗਿਆ ਤਾਂ ਡਾਈਨਿੰਗ ਹਾਲ ਵਿਚ ਸਮੂਹਕ ਨਾਮ ਸਿਮਰਨ ਹੋ ਰਿਹਾ ਸੀ। ਸੰਗਤ ਸਮਾਧੀਆਂ ਵਿਚ ਸੀ। 'ਗੁਰ ਕੀ ਮੂਰਤਿ ਮਨ ਮਹਿ ਧਿਆਨੁ' ਵਾਲੀ ਗੱਲ ਸੀ।

ਸ੍ਰੀ ਪੂਰਬਾ ਰਾਹੀਂ ੩.੩੦ ਵਜੇ ਨਿਤਨੇਮ ਸਮਾਪਤੀ ਦੀ ਅਰਦਾਸ ਹੋਈ। ਫਿਰ, ਸਤਿਗੁਰੂ ਜੀ ਨੇ ਆਪ ਮੰਗਲਾਚਾਰ ਕਰ, ਹਰਭਜਨ ਸਿੰਘ ਤੋਂ 'ਡੰਡਉਤ ਬੰਦਨ' ਸੁਣ ਰਾਗ ਦੁਰਗਾ ਵਿਚ ਧ੍ਰੁਪਦ 'ਸਵੇਤ ਧਰੇ ਸਾਰੀ, ਬ੍ਰਿਖਭਾਨ ਕੀ ਕੁਮਾਰੀ, ਜਸ ਹੀ ਕੀ ਮਾਨੋ ਬਾਰੀ, ਐਸੀ ਰੱਚੀ ਹੈ ਨ ਕੋ ਦਈ' ਗੁਰੂ ਗੋਬਿੰਦ ਸਿੰਘ ਜੀ ਦਾ ਕਬਿਤ ਸੰਗੀਤਮਈ ਸੁਣ ਕੇ, ਇਕ ਸ਼ਬਦ ਦਾ ਕੀਰਤਨ ਹੋਰ ਸਰਵਣ ਕੀਤਾ। ਇਸ ਵਿਚ ਅੰਬੇ ਨੂੰ ਵੀ ਨ੍ਰਿਤਕਾਰੀ ਕਰਨ ਦਾ ਦੋ ਵਾਰ ਸਮਾਂ ਮਿਲਿਆ।

**ਸਰਸਵਤੀ ਭਵਨ ਐਜੂਕੇਸ਼ਨਲ ਸੋਸਾਇਟੀ**

ਦੀਵਾਨ ਵਲੋਂ ਵਿਹਲੇ ਹੋ, ਕੁਝ ਛਕ-ਛਕਾ, ਸਤਿਗੁਰੂ ਜੀ ਛੇਤੀ ਹੀ, ਔਰੰਗਾਬਾਦ ਦੀ ਪ੍ਰਸਿਧ ਸੰਗੀਤ ਸੰਸਥਾ, ਸਰਸਵਤੀ ਭਵਨ....ਵਿਖੇ ਆਪ ਜੀ ਸਿੱਖਾਂ ਸੇਵਕਾਂ ਸਮੇਤ ਪਧਾਰੇ। ਨਾਥ ਨੇਰਲਕਰ ਇਸ ਸੰਸਥਾ ਦੇ ਸਰਵੋ ਸਰਵਾ ਹਨ, ਪ੍ਰਧਾਨ ਹਨ ਸ੍ਰੀ ਗੋਬਿੰਦ ਆਸਰਾ—ਇਹਨਾਂ ਦੇ ਵਿਸ਼ੇਸ਼ ਆਗ੍ਰਹਿ ਨੂੰ ਪਰਵਾਨ ਕੀਤਾ ਗਿਆ।

ਸਤਿਗੁਰੂ ਜੀ ਦੀ ਆਪਣੀ ਨਵੀਂ ਕਾਰ, ਜਿਸ ਨੂੰ ਸੰਤ ਗੁਰਮੁਖ ਸਿੰਘ ਚਲਾ ਰਿਹਾ ਸੀ, ਇਸ ਵਿਚ ਸ੍ਰੀ ਸਤਿਗੁਰੂ ਜੀ ਸਮੇਤ ਮਹਾਰਾਜ ਬੀਰ ਸਿੰਘ ਜੀ, ਠਾਕੁਰ ਜੀ ਵੱਡੇ, ਠੇਕੇਦਾਰ ਹਰਭਜਨ ਸਿੰਘ, ਸੁਰਿੰਦਰ ਸਿੰਘ ਮਨਚੰਦਾ ਅਤੇ ਪ੍ਰੀਤਮ ਸਿੰਘ ਕਵੀ, ਸੰਸਥਾ ਸਥਾਨ ਤੇ ਪਹੁੰਚੇ।

ਸੰਸਥਾ ਨਾਲ ਸੰਬੰਧਤ ਲੋਕ "ਸੁਆਗਤਮ!" ਪਟ ਦੇ ਇਰਦ ਗਿਰਦ ਖਲੋਤੇ ਸਨ। ਲੜਕੀਆਂ ਦੇ ਹੋਸਟਲ ਵਿਚ ਕਿਸੇ ਮੰਚ ਯੁਕਤ ਹਾਲ ਵਿਚ ਸਮਾਗਮ ਸੀ। ਸਾਡੇ ਨਾਲ ਹੋਰ ਆਏ ੧੫-੨੦ ਸਰੀਰ ਪ੍ਰਬੰਧਕਾਂ ਨਾਲ ਹਾਲ ਨੂੰ ਹੋ ਤੁਰੇ।

ਅੰਦਰ ਮੰਚ ਸਫ਼ੈਦ ਕੱਪੜੇ ਨਾਲ ਸੱਜਿਆ ਤੇ ਸਾਹਮਣੇ ੧੦੦ ਲੜਕੀਆਂ ਅਤੇ ਪ੍ਰੋਢ ਵਿਅਕਤੀ ਬੈਠੇ ਸੁਣਨ ਨੂੰ ਉਤਸੁਕ ਸਨ। ਸੁਆਗਤ ਲਈ ਸਾਰੇ ਉਠੇ। ਆਪਣੇ ਵਾਸਤੇ ਵਿਛੇ ਆਸਣ ਤੇ ਸਤਿਗੁਰੂ ਜੀ ਬਿਰਾਜੇ ਤਾਂ ਸਭਾ ਪ੍ਰਧਾਨ ਸ੍ਰੀ ਗੋਬਿੰਦ ਆਸਰਾ ਨੇ ਸੰਖੇਪ ਸ਼ਬਦਾਂ ਵਿਚ ਸਤਿਗੁਰੂ ਜੀ ਦਾ ਪਰਿਚੈ ਦਿੱਤਾ ਅਤੇ ਸੁਆਗਤ ਕੀਤਾ। ਤੱਤ ਇਹ ਹੈ : ਆਪ ਨੇ ਔਰੰਗਾਬਾਦ ਵਿਚ ਸ਼ਾਸਤਰੀ ਸੰਗੀਤੀ ਸੰਮੇਲਨ ਕਰਕੇ ਨਗਰ ਵਾਸੀਆਂ ਤੇ ਬੜੀ ਕਿਰਪਾ ਕੀਤੀ ਹੈ। ਬਹੁਤ ਵੱਡੀ ਗਿਣਤੀ ਸ਼ਹਿਰੀਆਂ ਨੇ ਇਸ ਮੇਹਰਬਾਨੀ ਤੋਂ ਲਾਭ ਉਠਾਇਆ ਹੈ। ਆਪ ਜੋ ਕੁਝ ਸੰਗੀਤ ਬਾਰੇ ਕਰ ਰਹੇ ਹਨ, ਅਸੀਂ ਉਸ ਲਈ ਰਿਣੀ ਹਾਂ। ਸਾਡੀ ਸੰਸਥਾ ਈ : ੧੯੧੫ ਤੋਂ ਸੰਗੀਤ ਸੇਵਾ ਕਰ ਰਹੀ ਹੈ। ਅੱਜ ਇਸ ਦੇ ੧੧ ਹਾਈ ਸਕੂਲ, ੨ ਪ੍ਰਾਇਮਰੀ ਸਕੂਲ ਤੇ ੨ ਕਾਲਜ ਚਲਦੇ ਹਨ। ਮਹਾਰਾਸ਼ਟਰ ਵਿਚ ਸਾਡਾ ਹੀ ਇਕੋ ਇਕ ਨਾਟਿਅ ਕਾਲਿਜ ਹੈ। ਅਸੀਂ ਆਪਣੀ ਸੰਸਥਾ ਦੁਆਰਾ ਆਪ ਜੀ ਦਾ ਹੱਥ ਵਟਾਣਾ ਚਾਹੁੰਦੇ ਹਾਂ। ਸੰਗੀਤ ਪ੍ਰਤੀ ਸਹਿਯੋਗ ਦੀ ਭਾਵਨਾ ਹੀ ਸਾਡੇ ਦਰਮਿਆਨ ਸਾਂਝੀ ਕੜੀ ਹੈ। ਅਸੀਂ ਏਥੇ ਅਧਿਕਾਰੀਆਂ ਅਤੇ ਮਾਤਹਿਤਾਂ ਦੀ ਭਾਵਨਾ ਨਾਲ ਕੰਮ ਨਹੀਂ ਕਰਦੇ। ਆਪ ਜੀ ਪਾਸੋਂ ਆਸ਼ੀਰਵਾਦ ਚਾਹੁੰਦੇ ਹਾਂ।

ਸਹਾਇਕ ਵਲੋਂ ਲਿਆਂਦੀ ਟ੍ਰੇ ਵਿਚ ਇਕ ਅੰਡੀ ਦੀ ਚੱਦਰ, ਇਕ ਨਾਰੀਅਲ ਅਤੇ ਇਕ ਗੁਲਦਸਤਾ ਬਜ਼ੁਰਗ ਅਧੀਅਕਸ਼ (ਪ੍ਰਧਾਨ) ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਭੇਟਾ ਰਖੀ। ਉਤਰ ਵਿਚ ਇਕੋ ਫ਼ਿਕਰਾ ਆਖ ਕੇ ਵਕਤ ਦੀ ਤੰਗੀ ਪ੍ਰਗਟਾਅ ਦਿੱਤੀ। ਫ਼ਰਮਾਇਆ : ਮੈਂ ਇਤਨੀ ਬਾਤ ਹੀ ਕਹਿਨਾ ਚਾਹਤਾ ਹੂੰ ਕਿ ਜੋ ਲੜਕੀਆਂ ਲੜਕੇ ਭਾਰਤ ਸੰਸਕ੍ਰਿਤੀ ਕੋ ਹੀ ਅਪਨਾਨਾ ਚਾਹਤੇ ਹੈਂ, ਮੇਰਾ ਆਸ਼ੀਰਵਾਦ ਉਨ ਕੇ ਸਾਥ ਹੈ।

ਅਤੇ ਫਿਰ ਸੁਰ ਕਰ ਰਖੇ ਹਰਮੋਨੀਅਮ, ਤਬਲੇ, ਤਾਨਪੂਰਿਆਂ ਦੀ ਆਵਾਜ਼ ਵਿਚ ਸੰਗੀਤ ਦੇ ਪ੍ਰੋਫ਼ੈਸਰ ਸ੍ਰੀ ਅਗਨੀ ਹੋਤਰੀ (ਨਾਬੀਨਾ) ਦੀ ਭਰਵੀਂ ਮਰਦਾਵੀਂ ਸੁਰ ਦੀ ਮਧੁਰਤਾ ਫ਼ਜ਼ਾ ਵਿਚ ਘੁਲ ਗਈ। ਸਾਰਾ ਫੰਕਸ਼ਨ ੫.੦੫ ਤੇ ਸਮਾਪਤ ਹੋ ਗਿਆ।

ਬਾਹਰ ਆਏ ਤਾਂ ਸਤਿਗੁਰੂ ਜੀ ਨਾਲ ਪ੍ਰਬੰਧਕ ਗਣਾਂ ਦੀ ਫੋਟੋ ਹੋਈ।

**ਨਾਥ ਨੇਰਲਕਰ ਦੇ ਘਰ**

ਪਰ ਨਾਥ ਨੇਰਲਕਰ ਏਨੇ ਤੇ ਹੀ ਸੰਤੁਸ਼ਟ ਨਹੀਂ ਸਨ। ਸ੍ਰੀ ਸਤਿਗੁਰੂ ਜੀ ਤੇ ਨਾਲ ਦੇ ਸਿੰਘਾਂ ਨੂੰ ਆਪਣੇ ਘਰ, ੯, ਦੇਵਗਿਰੀ ਕਾਲੋਨੀ ਵਿਚ ਲੈ ਗਏ। ਘਰੋਗੀ ਸੰਗੀਤਸ਼ਾਲਾ ਦੇ ਸਾਜ਼ਾਂ ਵਿਚ ਆਸਣ ਵਿਛਾ ਕਰ, ਉੱਪਰ ਬੈਠਾਅ, ਫਲ, ਫੁਲ ਅਤੇ ਹਾਰ ਭੇਟਾ ਧਰ ਨਮਸਕਾਰ ਕਰਕੇ ਸੁਆਗਤ ਕੀਤਾ। ਸਤਿਗੁਰੂ ਜੀ ਨੇ ਉਹਨਾਂ ਦੇ ਜਤਨਾਂ, ਸਾਡੇ ਲਈ ਕੋਆਪਰੇਸ਼ਨ ਦੀ ਪ੍ਰਸੰਸਾ ਕਰਦਿਆਂ ਦੋ ਮਿੰਟਾਂ ਵਿਚ ਹੀ ਵਿਦਾਇਗੀ ਪ੍ਰਾਪਤ ਕਰ ਲਈ।

**ਇਕ ਧਨੀ ਮਾਨੀ ਕੋਲ**

ਫਿਰ ੨੦-੨੨ ਮਿੰਟ ਸ. ਅਵਤਾਰ ਸਿੰਘ, ਔਰੰਗਾਬਾਦ

ਦੇ ਇਕ ਵੱਡੇ ਕਾਰੋਬਾਰੀ ਦੀ ਸ਼ਾਹਾਨਾ ਕੋਠੀ ਵਿਚ ਬਿਤਾਏ। ਅਵਤਾਰ ਸਿੰਘ ਪ੍ਰੇਮੀ ਜੀਉੜੇ ਸਨ। ਕੱਲ੍ਹ ਤੋਂ ਹੀ ਉਹ ਆਪਣੇ ਘਰ ਸਤਿਗੁਰੂ ਜੀ ਦੇ ਦਰਸ਼ਨ ਚਾਹ ਰਹੇ ਸਨ। ਪਰ ਜਦੋਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਉਨ੍ਹਾਂ ੨੫੦/- ਨਕਦ, ਸੁੱਕੇ ਮੇਵੇ ਅਤੇ ਹੋਰ ਅਨੇਕਾਂ ਫਲ ਫੁਲ ਧਰ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਮਾਸ ਸ਼ਰਾਬ ਨਾ ਖਾਣ ਪੀਣ ਲਈ, ਪਿਆਰ ਭਰੇ ਸ਼ਬਦਾਂ ਵਿਚ ਸ਼ਰਤ ਰਖ ਦਿੱਤੀ। ਪ੍ਰੇਮ ਦਰਸਾਂਦਿਆਂ ਹੀ ਇਸ ਬਿਨੈ ਨੂੰ ਕਬੂਲਣੋਂ ਅਸਮਰਥਤਾ ਦੱਸ ਦਿੱਤੀ।

ਪ੍ਰਥਮ ਤਜਹੁ ਆਮਿਖ ਕਉ ਖਾਨਾ।
ਬਹੁਰਿ ਕਰਉਂ ਭੋਜਨ ਬਿਧਿ ਨਾਨਾ।

ਸ. ਅਵਤਾਰ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਦੀ ਸਾਰਾ ਹੀ ਸ਼ਹਿਰ ਉਸਤਤ ਕਰਦਾ ਹੈ। ਸ. ਹਰਭਜਨ ਸਿੰਘ ਦਾ ਵੀ ਅਵਤਾਰ ਸਿੰਘ ਰਿਣੀ ਹੈ ਕਿ ਇਹਨਾਂ ਦੇ ਕਾਰਨ ਭਾਰਤ ਦੇ ਉੱਚਤਮ ਕਲਾਕਾਰਾਂ ਦੇ ਏਥੋਂ ਦੇ ਸ਼ਹਿਰੀਆਂ ਨੂੰ ਦਰਸ਼ਨ ਹੋ ਰਹੇ ਹਨ। ਅਤੇ, ਅਤਿਅੰਤ ਰਸ ਭਰੇ ਸੰਗੀਤ ਸੁਣਨ ਦਾ ਅਵਸਰ ਮਿਲਿਆ।

ਅਵਤਾਰ ਸਿੰਘ ਹੁਰਾਂ ਦੇ ਪਰਵਾਰ ਵਿਚ ਡਾਢੀ ਪ੍ਰੇਮ ਭਾਵਨਾ ਵੇਖ ਕੇ ਹੀ ਸਤਿਗੁਰੂ ਜੀ ਨੇ ਅਵਤਾਰ ਸਿੰਘ ਨੂੰ ਪਿਤਾ ਵਾਂਗ ਦਾਹੜੀ ਖੋਲ੍ਹ ਕੇ ਰਖਣ ਲਈ ਕਿਹਾ। ਉਹਨਾਂ 'ਕੋਸ਼ਿਸ਼ ਕਰਾਂਗਾ' ਕਹਿ ਗੱਲ ਟਾਲਣ ਦੀ ਕੋਸ਼ਿਸ਼ ਕੀਤੀ। ਗੇਟ ਤੱਕ ਵਿਦਾ ਕਰਨ ਆਏ ਅਵਤਾਰ ਸਿੰਘ ਦੇ ਮਨ ਮੁਟਾਵ ਤੇ ਮਲ੍ਹਮ ਲਗਾਣ ਲਈ ਸਤਿਗੁਰਾਂ ਬਚਨ ਕੀਤਾ : ਆਓਗੇ ਨ ਅੱਜ ਮਰਾਠਵਾੜਾ ਸਾਂਸਕ੍ਰਿਤਾ ਮੰਡਪ ਵਿਚ ਰਾਤ ਦਾ ਪ੍ਰੋਗਰਾਮ ਸੁਣਨ ਵਾਸਤੇ ?

ਇਹ ਜਿਗਰਾ ਸਤਿਗੁਰੂ ਜੀ ਦਾ ਹੀ ਹੈ ਕਿ ਆਪਣੇ ਬਚਨ ਤੇ 'ਨਾਂਹ' ਸੁਣ ਕੇ ਵੀ ਅਗਲੇ ਦੇ ਪ੍ਰੇਮ ਨੂੰ ਚੇਤੇ ਰੱਖ ਸੰਕੇਤਕ ਮਨਾਉਣੀ ਕੀਤੀ।

ਸਤਿਗੁਰੂ ਜੀ ਨੇ ਪੂਰੇ ਧਿਆਨ ਨਾਲ ਸ. ਹਰਭਜਨ ਸਿੰਘ ਹੁਰਾਂ ਵਾਲੀ ਐਂਬੈਸੇਡਰ ਗੱਡੀ ਤੇ ਉਸਤਾਦ ਅਮਜਦ ਅਲੀ ਵਲ ਉਨ੍ਹਾਂ ਦੇ ਹੀ ਸ਼ਾਗਿਰਦ ਗੁਰਦੇਵ-ਹਰਭਜਨ ਅੱਗਲਵਾਂਢੀ ਉਨ੍ਹਾਂ ਦੇ ਸੁਆਗਤ ਸਤਿਕਾਰ ਹਿਤ ਭੇਜ ਦਿੱਤੇ।

### ਸੰਗੀਤ ਸਭਾ ਦਾ ਅੰਤਮ ਸੈਸ਼ਨ

ਹੋਟਲ ਨਟਰਾਜ ਵਿਚ ਪਹੁੰਚ ਕੇ ਫਿਰ ੬.੩੦ ਵਜੇ ਰਾਤ ਤਕ ਸਤਿਗੁਰੂ ਜੀ ਸੰਗੀਤ ਮੰਚ ਉਪਰ ਉਪਸਥਿਤ ਹੋ ਗਏ। ਮਹਾਰਾਜ ਜੀ, ਸਕੱਤਰ ਅਤੇ ਪੂਰਬਾ ਆਦਿ ਸਤਿਗੁਰੂ ਜੀ ਦੀ ਸੇਵਾ ਵਿਚ ਸਨ। ਠਾਕੁਰ ਜੀ ਵੱਡੇ ਤਾਂ ਮੰਚ ਤਿਆਰੀ ਆਦਿ ਵਿਚ ਪਹਿਲਾਂ ਤੋਂ ਹੀ ਸਹਿਯੋਗ ਦੇ ਰਹੇ ਸਨ। ਸਤਿਗੁਰਾਂ ਦੀ ਇੱਛਾ ਸੀ ਕਿ ਪ੍ਰੋਗਰਾਮ ਐਨ ਸਮੇਂ ਸਿਰ ਆਰੰਭ ਹੋਵੇ। ਪਰ ਅਜੇ ਉਸਤਾਦ ਅਮਜਦ ਜੀ ਦੀ ਪਹੁੰਚ ਬਾਰੇ ਕੋਈ ਯਕੀਨ ਨਹੀਂ ਸੀ। ਭਾਵੇਂ ਗੱਡੀ ਅਗੋਂ ਲੈਣ ਲਈ ਉਨ੍ਹਾਂ ਨੂੰ ਭੇਜ ਦਿੱਤੀ ਗਈ ਸੀ।

### ਸੁਰਜੀਤ ਦਾ ਸਾਰੰਗੀ ਵਾਦਨ

ਪ੍ਰੋਗਰਾਮ ਅਨੁਸਾਰ ਪਹਿਲੀ ਆਈਟਮ ਪ੍ਰਸਿਧ ਸਾਰੰਗੀ ਵਾਦਕ ਪੰ. ਰਾਮ ਨਾਰਾਇਣ ਦਾ ਸਾਰੰਗੀ ਵਾਦਨ ਸੀ, ਪਰ ਉਨ੍ਹਾਂ ਬਾਰੇ ਘਰੋਂ ਤਾਰ ਆ ਗਈ ਕਿ ਉਹ ਅਜੇ ਅਮਰੀਕਾ ਵਿਚੋਂ ਹੀ ਨਹੀਂ ਪਰਤੇ। ਏਥੇ ਇਸ ਪਾੜ ਨੂੰ ਪੂਰਨ ਲਈ, ਪੰਜ ਦਿਨਾਂ ਤੋਂ, ਸ੍ਰੀ ਜ਼ਾਕਿਰ ਹੁਸੈਨ ਅਤੇ ਸ੍ਰੀ ਕੁਮਾਰ ਬੋਸ ਦਾ ਡਿਊਟ (ਜੋੜ) ਰੱਖਣ ਦੇ ਜਤਨ ਹੋ ਰਹੇ ਹਨ। ਸ੍ਰੀ ਸਤਿਗੁਰੂ ਜੀ ਦੀ ਇਹ ਇੱਛਾ ਸੀ। ਗੁਰਦੇਵ ਸਿੰਘ ਦਾ ਇਹ ਨਿਸ਼ਾਨਾ ਸੀ। ਕੋਈ ਬੰਬਈ ਅਤੇ ਕੋਈ ਕਲਕੱਤੇ ਹੋਣ ਕਰਕੇ ਫੋਨ ਖੜਕਦੇ ਰਹੇ। ਬੰਬਈ ਬਾਰੇ ਸ. ਬਚਨ ਸਿੰਘ ਕਲਸੀ ਨੂੰ ਵੀ ਕਸ਼ਟ ਦਿੱਤਾ ਗਿਆ, ਪਰ ਗੱਲ ਨਾ ਬਣੀ! ਜ਼ਾਕਿਰ ਵੀ ਅੱਜ ਫਿਰ ਕਈਆਂ ਜੁੱਧਾਂ ਮਗਰੋਂ ਆਇਆ ਸੀ। ਗੱਲ ਬਾਤ ਤੋਂ ਮਾਲੂਮ ਹੋਇਆ ਕਿ ਉਹ ਵੀ ਬਿਨਾ 'ਵਿਸ਼ੇਸ਼ ਹੁਕਮ' ਤੋਂ ਇਸ ਦੁਆਰੋਂ ਲੰਘਣਾ ਨਹੀਂ ਚਾਂਹਦਾ।

ਏਧਰ ਗੁਰਦੇਵ-ਹਰਭਜਨ ਜੁੱਟ ਦੀ ਇਹ ਇੱਛਾ ਸੀ ਕਿ ਪੰ: ਜੀ ਦੀ ਸਾਰੰਗੀ ਦੀ ਥਾਂ ਉਹਦੇ ਸ਼ਾਗਿਰਦ ਸੁਰਜੀਤ ਸਿੰਘ ਦਿੱਲੀ ਦੀ ਸਾਰੰਗੀ ਹੀ ਕਿਉਂ ਨਾ ਥੋੜ੍ਹਾ ਚਿਰ ਸੁਣ ਲਈ ਜਾਇ। (ਸੁਰਜੀਤ ਸਿੰਘ ਗੁਰਦੇਵ ਸਿੰਘ ਦਾ ਸਾਂਢੂ ਵੀ ਹੈ) ਪਰ ਅੰਦਰ ਦੀਆਂ ਬੁੱਝਣ ਵਾਲੇ ਸਤਿਗੁਰੂ ਜੀ ਨੇ ਆਪ ਹੀ ਫਰਮਾ ਦਿੱਤਾ : ਅੱਜ, ਪਹਿਲਾਂ, ਥੋੜ੍ਹਾ ਸਮਾਂ, ਸੁਰਜੀਤ ਨੂੰ ਹੀ ਨਾ ਲਾ ਲਈਏ ? ੬.੩੦ ਰਾਤ ਤਕ ਜੀ ਲਾਣ ਜੋਗੀ ਹਾਜ਼ਰੀ ਤਾਂ ਮੌਜੂਦ ਹੀ ਸੀ।

ਸੁ ਪੂਰੇ ੬.੩੦ ਵਜੇ ਸੰਤ ਪਿਆਰਾ ਸਿੰਘ ਦਿੱਲੀ ਦੇ ਸਪੁਤਰ, ਪੰ. ਰਾਮ ਨਾਰਾਇਣ ਦੇ ਨਾਮਧਾਰੀ ਸ਼ਾਗਿਰਦ ਨੇ ਸਾਰੰਗੀ ਵਾਦਨ ਆਰੰਭ ਕਰਕੇ ੭.੨੦ ਤਕ ਸਰੋਤਿਆਂ ਦਾ ਵਧੀਆ ਦਿਲ ਪਰਚਾਵਾ.ਕੀਤਾ। ਤਬਲੇ ਤੇ ਸੰਗਤ, ਸੰਤੂਰ ਵਾਦਿਕ ਹਰਜਿੰਦਰ ਪਾਲ ਸਿੰਘ ਨੇ ਕੀਤੀ। ਸੰਦੇਹ ਨਹੀਂ ਕਿ ਪੰ. ਰਾਮ ਨਾਰਾਇਣ ਦੀ ਖੁਸ਼ਬੂ ਇਸ ਨਵੋਦਿਤ ਕਲਾਕਾਰ ਵਿਚੋਂ ਬਾਖੂਬੀ ਆ ਰਹੀ ਸੀ। ਸੁਰਜੀਤ ਦੀ ਇਕ ਚਿਤ ਕੀਤੀ ਘਾਲਣਾ ਥਾਇ ਪਈ। ਸਮੂਹ ਸਰੋਤੇ ਸੰਤੁਸ਼ਟ ਸਨ।

### ਸ. ਮਹਿੰਦਰ ਸਿੰਘ ਅੰਮ੍ਰਿਤਸਰੀ

ਪ੍ਰੋ. ਸੁਖਬੀਰ ਸਿੰਘ ਦੀ ਆਕਰਸ਼ਕ ਅਤੇ ਉਤਸਾਹ ਵਰਧਕ ਅਨਾਊਂਸਮੈਂਟ ਨਾਲ ਉਸਤਾਦ ਮਹਿੰਦਰ ਸਿੰਘ ਠੁਮਰੀ ਗਾਇਕ ਦੀ ਵਾਰੀ ਆਈ।

ਜਿਉਂ ਹੀ ਕਲਾਕਾਰ ਆਸ਼ੀਰਵਾਦ ਰੂਪੀ ਫੁੱਲ ਹਾਰ ਸਤਿਗੁਰਾਂ ਤੋਂ ਪੁਆ ਕੇ ਮੰਚ ਉਤੇ ਆਇਆ, ਸ. ਮਹਿੰਦਰ ਸਿੰਘ ਦਾ ਨਾਮਧਾਰੀ ਪਹਿਰਾਵਾ ਚਮਕ ਉਠਿਆ। ਹੋਰ ਸਹਾਇਕ

ਸਨ ਸ. ਅਵਤਾਰ ਸਿੰਘ ਅੰਮ੍ਰਿਤਸਰੀ ਤਬਲਾ ਲੈ ਕੇ, ਸ੍ਰੀ ਮਹਿਮੂਦ ਧੌਲਪੁਰੀ ਹਰਮੋਨੀਅਮ ਨਾਲ ਅਤੇ ਸ੍ਰੀ ਸੁਲਤਾਨ ਖਾਨ ਸਾਰੰਗੀ ਲੈ ਕੇ ਬੈਠੇ ਸਨ। ਉਸਤਾਦ ਮਹਿੰਦਰ ਸਿੰਘ ਨੇ ਵੱਡੇ ਖਿਆਲ ਦੀ ਗਵਾਇਸ਼ ਲਈ ਜਿਉਂ ਹੀ ਖਰਜ (ਸ਼ੜਜ) ਭਰਿਆ ਦੁਨੀਆ ਜਿਵੇਂ ਅਸ਼ ਅਸ਼ ਕਰ ਉਠੀ। ਫੇਰ 'ਜੀਓ ਮੇਰੇ ਲਾਲ' ਖਿਆਲ ਦੇ ਸ਼ਬਦਾਂ ਨਾਲ ਸ਼ਾਮ ਕਲਿਆਣ ਦੇ ਸੁਰਾਂ ਦਾ ਸਾਗਰ ਮਥ ਛਡਿਆ।

੭.੫੦ ਹੋਏ ਤਾਂ ਛੋਟਾ ਖਿਆਲ ਸ਼ੁਰੂ ਹੋਇਆ। 'ਸਾਹਿਬ ਬੋਲੇ ਨਾਮ, ਤੇਰੇ ਸਫਲ ਹੋਹਿ ਸਭ ਕਾਮ' ਵੀ ਖ਼ੂਬ ਰਿਹਾ। ਮੁਰਕੀਆਂ, ਗਮਕਾਂ, ਜ਼ਮਜ਼ਮਿਆਂ ਤੇ ਹਲਕੀਆਂ ਤਾਨਾਂ ਨੇ ਗਾਇਕ ਅਤੇ ਸਰੋਤਿਆਂ ਨੂੰ ਇਕਸੁਰ ਕੀਤੀ ਰਖਿਆ।

ਤੀਜੀ ਪੇਸ਼ਕਾਰੀ ਠੁਮਰੀ ਦੀ ਸੀ। ਤਿਲੰਗ ਵਿਚ 'ਤੇਰੇ ਨੈਨਾ ਜਾਦੂ ਭਰੇ' ਵਿਚ ਸ. ਮਹਿੰਦਰ ਸਿੰਘ ਦਾ ਅਸਲੀ ਜ਼ਹੂਰ ਸੀ। ਸਰੋਤੇ ਸੁਰਾਂ ਦੀ ਵੰਡ, ਮਿੱਠਤ ਅਤੇ ਸਾਮੰਜਸ ਤੋਂ ਨਿਹਾਲ ਹੋ ਗਏ। ਮੰਡਪ ਵਿਚ ਹਾਜ਼ਰ ਲੋਕਾਂ ਦਾ ਉਤਸ਼ਾਹ ਅਤੇ ਉਮਾਹ ਪਹਿਲਾਂ ਸਦਾ ਨਾਲੋਂ ਕੁਝ ਵਧੇਰੇ ਮਾਤਰਾ ਵਿਚ ਸੀ। ਉਤਸੁਕਤਾ ਏਨੀ ਕਿ ਦੁਨੀਆ ਜਿਵੇਂ ਮੰਡਪ ਵਿਚ ਸਹਿਜ ਭਾ ਆਈ ਜਾਂਦੀ ਅਤੇ ਸਮਾਈ ਜਾਂਦੀ। ਜਿਸ ਨੂੰ ਤਿਲ ਧਰਨ ਨੂੰ ਥਾਂ ਨਾ ਹੋਣਾ ਕਿਹਾ ਜਾਂਦਾ ਹੈ, ਮੰਡਪ ਵਿਚ ਹਾਲਤ ਏਹੋ ਸੀ। ਲੋਕਾਂ ਦੀ ਗਿਣਤੀ ੭੦੦੦ ਤਕ ਵਧ ਗਈ ਸੀ। ਅਨੇਕਾਂ ਨੂੰ ਬੈਠਣ ਨੂੰ ਥਾਂ ਨਹੀਂ ਸੀ, ਉਹ ਸਾਈਡਾਂ ਤੇ ਖਲੋਤੇ ਰਹੇ। ਕਾਰਨ ਸ਼ਾਇਦ ਇਹ ਸੀ ਕਿ ਇਹ ਸੰਮੇਲਨ ਦਾ ਅੰਤਮ ਦਿਨ ਸੀ। ਉਤਸਾਹ, ਉਮਾਹ ਅਤੇ ਭਰਪੂਰਤਾ ਤਾਂ ਸਦਾ ਹੀ ਰਹੀ ਪਰ ਅੱਜ ਤਾਂ ਜਿਵੇਂ ਔਰੰਗਾਬਾਦ ਹੀ ਉਮਡ ਪਿਆ।

ਅਤੇ ਜਦੋਂ ਸ. ਮਹਿੰਦਰ ਸਿੰਘ ਨੇ ਆਖ਼ਰੀ ਚੀਜ਼ ਪਹਾੜੀ ਅਤੇ ਦਾਦਰੇ ਵਿਚ ਪੇਸ਼ ਕੀਤੀ "ਮੇਰੀ ਛੋੜੋ ਗਗਰੀਆਂ ਸ਼ਾਮ" ਦੀਆਂ ਸੁਰਾਂ ਚੁਕੀਆਂ ਤੇ ਜਿਵੇਂ ਪੰਡਾਲ ਵਿਚ ਬੈਠੇ ਸਾਰੇ ਵਿਅਕਤੀ ਬੇਵਸੇ ਹੀ ਆਹਾ, ਵਾਹਵਾ ਕਹਿ ਉਠੇ ਹੋਣ। ਅਵਤਾਰ ਸਿੰਘ ਦੇ ਪੁੜੇ ਦੀ ਕੋਰ ਦੀ ਸੁਰ ਨੇ ਜਿਵੇਂ ਮਹਿੰਦਰ ਸਿੰਘ ਨੂੰ ਅਚਲ ਭਾਵ ਨਾਲ ਜਗਾਈ ਰਖਿਆ। ਧੌਲਪੁਰੀ ਦੀ ਪੇਟੀ ਦੀ ਆਵਾਜ਼ ਤਾਂ ਏਨੀ ਮੱਧਮ ਸੀ ਕਿ ਮਸਾਂ ਹੀ ਗਾਇਕ ਦੇ ਕੰਨਾਂ ਤਕ ਅਪੜਦੀ। ਪਰ ਮੀਆਂ ਸੁਲਤਾਨ ਖਾਨ ਦੀ ਸਾਰੰਗੀ ਨੇ ਦੁਨੀਆ ਨੂੰ ਗਾਇਕ ਦਾ ਪਿੱਛਾ ਕਰਦਿਆਂ ਆਪਣੇ ਪਿੱਛੇ ਲਾ ਲਿਆ। ਸੁਤੰਤਰ ਵਾਦਨ ਵਿਚ ਸੁਲਤਾਨ ਖਾਂ ਦੀ ਸਾਰੰਗੀ ਨੇ ਸਰੋਤਿਆਂ ਨੂੰ ਖ਼ੂਬ ਝਕਝੋਰਿਆ।

ਸ. ਮਹਿੰਦਰ ਸਿੰਘ ਦਾ ਇਹ ਚਿਰੋਕਣਾ ਗਿਲਾ ਵੀ ਦੂਰ ਹੋ ਗਿਆ ਕਿ ਉਸਨੂੰ ਸ਼ਾਸਤਰੀ ਸੰਗੀਤ ਸੰਮੇਲਨਾਂ ਵਿਚ ਸਦਾ ਹੀ ਥੋੜ੍ਹਾ ਵਕਤ ਦਿੱਤਾ ਜਾਂਦਾ ਹੈ। ਮਹਾਰਾਸ਼ਟਰ ਦੇ ਸੰਗੀਤ ਪ੍ਰੇਮੀਆਂ ਨੇ ਗਾਇਨ ਦਾ ਭਰਪੂਰ ਲੁਤਫ਼ ਉਠਾਇਆ। ਨਾਲ ਹੀ, ਉੱਤਮ ਬਹਾਨੇ ਨਾਲ ਉਸਤਾਦ ਅਮਜਦ ਅਲੀ ਨੂੰ, ਲੰਮੇ ਸਫ਼ਰ ਦੀ ਥਕਾਵਟ ਦੂਰ ਕਰਨ ਲਈ ਢਾਈ ਘੰਟੇ ਮਿਲ ਗਏ।

### ਮਧਿਆਂਤਰ ਤੋਂ ਪਿਛੋਂ

ਜਦੋਂ ਮੱਧਿਆਂਤਰ ਬਾਅਦ ਇਕ ਵਾਰ ਫਿਰ ਪੰਡਾਲ ਗਹਿਗਚ ਹਾਜ਼ਰੀ ਨਾਲ ਲਬਰੇਜ਼ ਹੋ ਗਿਆ ਤਾਂ ਮੰਚ ਸਕੱਤਰ ਨੇ ਜੋ ਕੁਛ ਐਲਾਨ ਕੀਤਾ ਉਸ ਨਾਲ ਸਾਰੀ ਫ਼ਿਜ਼ਾਂ ਵਿਚ ਇਕ ਨਿੱਘ, ਇਕ ਉਤਸਾਹ ਅਤੇ ਇਕ ਸ਼ੌਕ ਮਚਲ ਉਠਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜਿਨ੍ਹਾਂ ਦੇ ਇਕੋ ਇਕ ਕਾਰਨ ਔਰੰਗਾਬਾਦ ਵਾਲਿਆਂ ਛੇ ਦਿਨ ਮਨੋਹਰ ਸ਼ਾਸਤਰੀ ਸੰਗੀਤ ਦਾ ਅੰਮ੍ਰਿਤ ਰਸ ਰੱਜ ਰੱਜ ਪੀਤਾ ਸੀ, ਮਹਾਰਾਜ ਬੀਰ ਸਿੰਘ ਜੀ ਜਿਹੜੇ ਇਸ ਸੰਮੇਲਨ ਦੇ ਪ੍ਰਬੰਧ ਕਰਤਾ ਸਨ, ਠੇਕੇਦਾਰ ਹਰਭਜਨ ਸਿੰਘ ਜਿਨ੍ਹਾਂ ਦੀ ਫਰਮ ਦੇ ਖਰਚ, ਖੇਚਲ ਤੇ ਪ੍ਰੇਮ ਦੁਆਰਾ ਆਪਣੇ ਸਤਿਗੁਰੂ ਜੀ ਦੀ ਸੰਗੀਤ ਸੰਮੇਲਨ ਰਾਹੀਂ ੬ ਦਿਨਾ ਪੂਜਾ ਕੀਤੀ ਗਈ ਸੀ, ਸਭ ਆਪਣੀ ਥਾਂ ਸੰਤੁਸ਼ਟ ਸਨ। ਔਰੰਗਾਬਾਦ ਦੇ ਮੁਖੀ ਸੰਗੀਤਕਾਰ ਨਾਥ ਨੇਰਲਕਰ ਜਿਨ੍ਹਾਂ ਨੇ ਨਗਰ ਵਿਚ ਚਿਰੋਕਣੀ ਸੰਗੀਤ ਸੇਵਾ ਸ਼ੁਰੂ ਕੀਤੀ ਹੋਈ ਸੀ, ਨੂੰ ਸਨਮਾਨਤ ਕਰਕੇ, ਨਗਰ ਪਿਤਾ ਸ੍ਰੀ ਅਲਫ਼ਖਾਨ, ਰੋਜ਼ਾਨਾ ਅਖਬਾਰ 'ਮਰਾਠਵਾੜਾ' ਦੇ ਮੁਖ ਸੰਪਾਦਕ ਸ੍ਰੀ ਭਾਲੇ ਰਾਉ, ਮਰਾਠਵਾੜਾ ਸੰਗੀਤ ਪਰਿਸ਼ਦ ਅਤੇ ਸੰਜੈ ਸੰਗੀਤ ਵਿਦਿਆਲਾ ਵਲੋਂ ਸਤਿਗੁਰੂ ਜੀ ਪ੍ਰਤੀ ਹਾਰਦਿਕ ਕ੍ਰਿਤਗਤਾ ਪ੍ਰਗਟ ਕੀਤੀ ਗਈ।

ਪਹਿਲਾਂ ਔਰੰਗਾਬਾਦ ਨਗਰ ਪਰਿਸ਼ਦ ਦੇ ਚੇਅਰਮੈਨ ਸ੍ਰੀ ਆਲਫ ਖਾਨ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਨਗਰ ਵਲੋਂ ਇਕ ਸ਼ਾਲ, ਇਕ ਨਾਰੀਅਲ ਅਤੇ ਇਕ ਹਾਰ ਭੇਟ ਕਰਕੇ, ਨਮਸਕਾਰ ਕੀਤੀ। ਇਸੇ ਤਰ੍ਹਾਂ ਮਹਾਰਾਜ ਬੀਰ ਸਿੰਘ ਜੀ ਦਾ ਸਤਿਕਾਰ ਕਰਕੇ ਠੇਕੇਦਾਰ ਹਰਭਜਨ ਸਿੰਘ ਨੂੰ ਵੀ ਇੰਜ ਹੀ ਮਾਣ ਬਖਸ਼ਿਆ ਗਿਆ। ਕੌਂਸਲ ਵਲੋਂ ਨਾਥ ਨੇਰਲਕਰ ਦਾ ਵੀ ਉਪ੍ਰੋਕਤ ਵਾਂਘ ਆਦਰ ਕੀਤਾ ਗਿਆ।

ਫਿਰ ਦੈਨਿਕ 'ਮਰਾਠਵਾੜਾ' ਦੇ ਸੁਯੋਗ ਸੰਪਾਦਕ ਸ੍ਰੀ ਭਾਲੇ ਰਾਉ ਨੇ ਸ੍ਰੀ ਸਤਿਗੁਰੂ ਜੀ ਪ੍ਰਤੀ ਕ੍ਰਿਤੱਗਤਾ ਪ੍ਰਗਟ ਕਰਦਿਆਂ ਆਪ ਜੀ ਦੀ ਸੇਵਾ ਵਿਚ ਇਕ ਰੇਸ਼ਮੀ (ਅੰਡੀ ਦੀ) ਚੱਦਰ, ਇਕ ਨਾਰੀਅਲ ਅਤੇ ਇਕ ਪੁਸ਼ਪ ਹਾਰ ਭੇਟ ਕੀਤਾ। 'ਨਟਰਾਜ' ਦੀ ਇਕ ਮੂਰਤੀ ਵੀ ਸ੍ਰੀ ਭਾਲੇ ਰਾਓ ਨੇ ਕਲਾ ਪੱਖ ਤੋਂ ਅਰਪਤ ਕੀਤੀ।

ਸ੍ਰੀ ਭਾਲੇ ਰਾਓ ਦਾ ਕਥਨ ਬੜਾ ਸੁੰਦਰ ਸੀ। ਉਨ੍ਹਾਂ ਕਿਹਾ- ਅਸੀਂ ਸਾਰੇ ਸ਼ਹਿਰ ਦੀ ਸੰਗੀਤ ਪ੍ਰਿਯ ਜਨਤਾ ਵਲੋਂ ਹੇ ਸਤਿਗੁਰੂ ਜੀ ਮਹਾਰਾਜ, ਆਪ ਜੀ ਦਾ ਸੁਆਗਤ ਕਰਦੇ ਹਾਂ ਅਤੇ ਰਿਣੀ ਹਾਂ ਕਿ ਤੁਸਾਂ ਸਾਡੇ ਸ਼ਹਿਰ ਨੂੰ ਸੰਮੇਲਨ ਵਾਸਤੇ ਚੁਣ ਕੇ ਸਾਨੂੰ ਸੁਰ ਆਨੰਦ ਅਤੇ ਮਾਣ ਬਖਸ਼ਿਆ ਹੈ। ਸਾਡੀ ਕ੍ਰਿਤੱਗਤਾ

ਪਰਵਾਨ ਕਰੋ। ਇਹ ਵੀਚਾਰਾਂ ਹਨ ਕਿ ਫੇਰ ਵੀ ਕਦੇ ਸਾਡੇ ਲਈ ਇਹ ਅਵਸਰ ਪੈਦਾ ਕਰੋ। ਔਰੰਗਾਬਾਦ ਵਿਚ ਇਕੋ ਵਾਰ ਏਨੇ ਅਤੇ ਏਨੇ ਉੱਚੇ ਕਲਾਕਾਰਾਂ ਦਾ ਪਹਿਲੀ ਵਾਰ ਹੀ ਆਯੋਜਨ ਹੋਇਆ ਹੈ। ਅਤੇ ਇਹ ਵੀ ਆਪ ਜੀ ਦੀ ਹੀ ਕ੍ਰਿਪਾ ਹੈ।

ਮਰਾਠਵਾੜਾ ਸੰਗੀਤ ਪਰਿਸ਼ਦ ਵਲੋਂ ਉਸ ਦੇ ਮੁਖੀ ਅਤੇ ਸੰਜੇ ਸੰਗੀਤ ਵਿਦਿਆਲੇ ਦੇ ਆਗੂ ਨੇ ਵੀ ਸ੍ਰੀ ਸਤਿਗੁਰੂ ਜੀ ਨੂੰ ਸਨਮਾਨਤ ਕਰਕੇ ਗੌਰਵ ਅਨੁਭਵ ਕੀਤਾ।

ਇਸ ਸਮੇਂ ਠੀਕ ਸੱਤ ਕੁ ਹਜ਼ਾਰ ਦੀ ਹਾਜ਼ਰੀ ਸਾਹ ਤਕ ਨਹੀਂ ਸੀ ਉੱਚਾ ਲੈ ਰਹੀ। ਹਰ ਕੋਈ ਪੂਰੀ ਗੱਲ ਅਤੇ ਅੱਛੀ ਤਰ੍ਹਾਂ ਸੁਣਨੀ-ਸਮਝਣੀ ਚਾਹੁੰਦਾ ਸੀ।

ਸਤਿਗੁਰੂ ਜੀ ਦੇ ਸਨਮਾਨ ਵਿਚ ਤਾਲੀਆਂ ਦੀ ਗੜਗੱਜ ਤੇ ਪ੍ਰਸੰਨਤਾ ਦਾ ਪ੍ਰਗਟਾਵਾ ਹੁੰਦਾ ਰਿਹਾ। ਉਮਾਹ ਦਾ ਇਕ ਜਾਦੂ ਸਭਨਾਂ ਉੱਤੇ ਸੀ। ਇਸ ਸਾਰੀ ਭਾਵਨਾ ਉਤੇ ਨਜ਼ਰਸਾਨੀ ਕਰਦਿਆਂ ਸਤਿਗੁਰੂ ਜੀ ਨੇ ਥੋੜ੍ਹੇ ਸ਼ਬਦਾਂ ਨਾਲ ਹੀ ਸਰੋਤਿਆਂ ਦੇ ਮਨ ਮੋਹ ਲਏ। ਹਰ ਕੋਈ ਸਤਿਗੁਰੂ ਜੀ ਦੀ ਸ਼ਖ਼ਸੀਅਤ, ਪ੍ਰਤਿਭਾ, ਮੌਲਿਕਤਾ ਅਤੇ ਮਾਨਤਾ ਤੋਂ ਪ੍ਰਭਾਵਤ ਸੀ।

ਸਤਿਗੁਰੂ ਜੀ ਨੇ ਸਰਲ ਹਿੰਦੀ ਵਿਚ ਜਨਤਾ ਦੇ ਠਾਠਾਂ ਮਾਰਦੇ ਸਮੁੰਦਰ ਨੂੰ ਸੰਬੋਧਨ ਕੀਤਾ : (ਸੰਖੇਪ) ਨਗਰ ਪ੍ਰੀਸ਼ਦ ਦੇ ਚੇਅਰਮੈਨ ਅਤੇ ਸਰੋਤਿਆਂ ਵਲੋਂ ਕਿਹਾ ਗਿਆ ਹੈ ਕਿ ਅਸਾਂ ਅੱਛਾ ਕੰਮ ਕੀਤਾ ਹੈ ਤੇ ਤੁਹਾਡੇ ਨਾਲ ਸ੍ਰੇਸ਼ਟ ਸੰਗੀਤ ਕਲਾਕਾਰਾਂ ਨੂੰ ਮਿਲਾ ਸਕੇ ਹਾਂ ਪਰ ਮੈਂ ਤਾਂ ਆਪਣੇ ਆਪ ਨੂੰ ਤੁਹਾਡੇ ਵਿਚੋਂ ਹੀ ਸਮਝ ਕੇ, ਇਹ ਤਾਰੀਫ਼ ਤੁਹਾਡੀ ਹੀ ਸਮਝਦਾ ਹਾਂ। ਸਾਡੇ ਲਈ ਇਹ ਪ੍ਰਾਰਥਨਾ ਕਰੋ ਕਿ ਜੋ ਕੁਝ ਤੁਸੀਂ ਕਹਿ ਰਹੇ ਹੋ ਅਸੀਂ ਉਸ ਦੇ ਯੋਗ ਸਾਬਤ ਹੋ ਸਕੀਏ। ਮੇਰੇ ਵਲੋਂ, ਸਾਡੇ ਸਾਰਿਆਂ ਵਲੋਂ, ਸਾਥੀਆਂ ਵਲੋਂ, ਸੰਗੀਤ ਵਿਚ ਜਾਂ ਜੀਵਨ ਵਿਚ ਕੁਝ ਬੇਸੁਰੇ ਸੁਰ ਲਗ ਗਏ ਹੋਣ ਤਾਂ ਉਹਨਾਂ ਦੀ ਖਿਮਾ ਚਾਹਵਾਂਗਾ।

ਸਾਡੇ ਬੱਚਿਆਂ ਪਾਸੋਂ ਪੌਣੇ ਪੰਦਰਾਂ ਮਾਤ੍ਰਾ ਵਿਚ ਯਮਨ ਦਾ ਸ਼ਬਦ ਸੁਣ ਕੇ, ਕਈਆਂ ਨੇ ਵਿਸ਼ੇਸ਼ ਪ੍ਰਸੰਸਾ ਕੀਤੀ ਹੈ। ਮੈਂ ਚਾਹੁੰਦਾ ਹਾਂ ਕਿ ਸਾਡੇ ਸਭ ਕਲਾਕਾਰਾਂ ਨੇ ਪੂਰੀਆਂ ਮਾਤ੍ਰਾ ਵਿਚ ਗਾਇਨ ਵਾਦਨ ਕੀਤਾ ਹੈ, ਪਰ ਇਹ ਬੱਚੇ ਮਾਤ੍ਰਾ ਪੂਰੀਆਂ ਨਹੀਂ ਕਰ ਸਕੇ। ਬੱਚੇ ਜੁ ਹੋਏ, ਉਹਨਾਂ ਤੋਂ ਕੁਛ ਅਧੂਰਾ ਰਹਿ ਜਾਣਾ ਸੁਭਾਵਕ ਸੀ।

ਸਤਿਗੁਰੂ ਜੀ ਦੇ ਇਸ ਢੰਗ ਨਾਲ ਆਖੇ ਸ਼ਬਦਾਂ ਨੇ ਸਾਰੇ ਹੀ ਸਰੋਤਿਆਂ ਨੂੰ ਜਿਵੇਂ ਹੁਲਾਸ ਦਾ ਇਕ ਨਵਾਂ ਹੁਲਾਰਾ ਦੇ ਦਿੱਤਾ ਹੋਵੇ। ਤਾਲੀਆਂ ਦੀ ਗੜਗੜਾਹਟ ਨਾਲ ਕਿੰਨਾ ਹੀ ਚਿਰ ਵਾਤਾਵਰਣ ਗੂੰਜਦਾ ਰਿਹਾ। ਸਤਿਗੁਰਾਂ ਆਪਣੀ ਵਿਕੋਲਿਤਰੀ ਕਥਨ ਸ਼ੈਲੀ ਨਾਲ ਧੰਨਵਾਦ ਵੀ ਕਰ ਦਿੱਤਾ, ਖਿਮਾ ਵੀ ਮੰਗ ਲਈ ਅਤੇ ਸੰਗੀਤਕ ਵਿਅੰਗ ਵੀ ਦਾਗ਼ ਦਿੱਤਾ।

ਮਸੀਂ ਇਸ ਸਾਰੀ ਕਾਰਵਾਈ ਨੂੰ ਗੇਣਵੇਂ ਪੰਦਰਾਂ ਮਿੰਟ ਲੱਗੇ।

**ਮੰਚ ਉਸਤਾਦ ਅਮਜਦ ਕੋਲ**

ਅਤੇ ਰਾਤ ਦੇ ੧੦ ਹੋਏ ਤਾਂ ਮੰਚ ਸਕੱਤਰ ਸੁਖਬੀਰ ਸਿੰਘ ਗੁਲਾਟੀ ਦੀ ਅਨਾਊਂਸਮਿੰਟ ਨਾਲ ਉਸਤਾਦ ਅਮਜਦ ਅਲੀ ਅਤੇ ਜੁਆਨ ਜ਼ਾਕਿਰ ਹੁਸੈਨ ਸਟੇਜ ਤੇ ਆਏ। ਸਤਿਗੁਰੂ ਜੀ ਨੂੰ ਨਮਸਕਾਰ ਕੀਤੀ, ਹਜ਼ੂਰ ਵਲੋਂ ਆਸ਼ੀਰਵਾਦ ਪ੍ਰਾਪਤ ਕੀਤਾ ਅਤੇ ਮੰਚ ਦੇ ਕੇਂਦਰ ਵਿਚ ਆ ਡਟੇ।

ਉਸਤਾਦ ਦੇ ਸਰੋਦ ਸੁਰ ਕਰਦਿਆਂ, ਦੋਵੇਂ ਨਾਮਧਾਰੀ ਸ਼ਾਗਿਰਦ, ਗੁਰਦੇਵ ਸਿੰਘ-ਹਰਭਜਨ ਸਿੰਘ ਤਾਨਪੂਰੇ ਲੈ ਕੇ ਪਿੱਛੇ ਬੈਠ ਗਏ। ਲੋਕਾਂ ਦਾ ਠਾਠਾਂ ਮਾਰਦਾ ਸਮੁੰਦਰ ਸਾਹਵੇਂ ਸੀ। ਪੰਡਾਲ ਦੀਆਂ ਸਾਈਡਾਂ ਵੀ ਸਰੋਤਿਆਂ ਨਾਲ ਭਰਪੂਰ ਸਨ। ਅਤੇ ਬਾਹਰ ਵੀ ਸਪੀਕਰਾਂ ਸਾਹਵੇਂ ਉਤਸੁਕ ਲੋਕ ਇਕੱਤਰ ਹੋ ਗਏ।

ਰਾਗ ਬਾਗੇਸ਼ਰੀ ਵਿਚ ਉਸਤਾਦ ਨੇ ਸਰੋਦ ਨੂੰ ਛੇੜਿਆ ਅਤੇ ਮੋਹਕ ਸੁਰਾਂ ਨਾਲ ਪੰਡਾਲ ਵਿਚ ਮਾਦਕਤਾ ਛਿੜਕ ਦਿੱਤੀ। ਇਕੱਤਰਤਾ ਏਨੀ ਜ਼ਬਰਦਸਤ ਸੀ ਕਿ ਕੈਮਰਿਆਂ ਵਾਲੇ ਅਤੇ ਪ੍ਰਬੰਧਕ ਵਰਗ ਚੁਪ ਕਰਕੇ ਬੈਠੇ ਰਹਿਣ ਤੇ ਮਜਬੂਰ ਹੋ ਗਏ। ਮੈਂ ਵੀ ਇਕ ਅੱਧੀ ਫੋਟੋ ਨਹੀਂ ਲੈ ਸਕਿਆ।

੧੧.੧੫ ਤਕ ਰਾਗ ਬਾਗੇਸ਼ਰੀ ਦਾ ਆਲਾਪ ਅਤੇ ਫਿਰ ਜ਼ਾਕਿਰ ਹੁਸੈਨ ਦੇ ਮੁਗਧਕਾਰੀ ਤਬਲਾ-ਸਾਥ ਭੁਗਤਾ ਕੇ ਖਾਂ ਸਾਹਿਬ ਨੇ ਅਪਾਰ ਜਨ ਸਮੂਹ ਨੂੰ ਸੰਬੋਧਨ ਕੀਤਾ :

ਮੁਝੇ ਔਰੰਗਾਬਾਦ ਮੇਂ, ਸਤਿਗੁਰੂ ਮਹਾਰਾਜ ਕੀ ਹਜ਼ੂਰੀ ਮੇਂ, ਪਹਿਲੀ ਦਫ਼ਾ ਔਰੰਗਾਬਾਦ ਕੇ ਲੋਗੋਂ ਕਾ ਦਰਸ਼ਨ ਹੁਆ ਹੈ। ਆਪ ਲੋਗ ਹਮ ਸੇ ਬਲਵਾਨ ਹੈਂ। ਬੜੇ ਖਲੂਸ ਸੇ ਸੁਨ ਰਹੇ ਹੈਂ। ਸਤਿਗੁਰੂ ਜੀ ਕਾ ਸੰਗੀਤ ਕੀ ਦੁਨੀਆ ਮੇਂ ਬੜਾ ਨਾਮ ਹੈ। ਸਤਿਗੁਰੂ ਜੀ ਸ਼ਾਸਤਰੀ ਸੰਗੀਤ ਕੋ ਬੜਾ ਫੈਲਾਅ ਰਹੇ ਹੈਂ ਔਰ ਪ੍ਰੀਜ਼ਰਵ ਕਰ ਰਹੇ ਹੈਂ। ਆਪ ਨੇ ਕਲਾਕਾਰੋਂ ਔਰ ਸਿਖਿਆਰਥੀਓਂ ਕਾ ਬੜਾ ਧਿਆਨ ਰਖਾ ਹੈ।

ਅਤੇ ਏਨੇ ਵਿਚ ਹੀ ਸਤਿਗੁਰੂ ਜੀ ਨੇ ਖਾਂ ਸਾਹਿਬ ਨੂੰ ਰਾਗ ਮਾਲਕੌਂਸ ਸੁਣਾਨ ਦੀ ਫ਼ਰਮਾਇਸ਼ ਕਰ ਦਿੱਤੀ। ਨਾਲ ਹੀ ਸਰੋਤਿਆਂ ਨੂੰ ਮੁਖ਼ਾਤਿਬ ਹੋਏ :

"ਖਾਂ ਸਾਹਿਬ ਟੈਕਸੀ ਦੁਆਰਾ ੮ ਘੰਟੇ ਥਕਾਨ ਭਰਾ ਲਗਾਤਾਰ ਸਫ਼ਰ ਕਰਕੇ ਅਭੀ ਅਭੀ ਆਏ ਥੇ। ਦਿਲ ਚਾਹਤਾ ਹੈ ਇਨ੍ਹੇਂ ਔਰ ਕਸ਼ਟ ਨਾ ਦੀਆ ਜਾਏ, ਪ੍ਰੰਤੂ ਇੰਤਜ਼ਾਰ ਕਰ ਰਹੇ ਹਜ਼ਾਰੋਂ ਲੋਗੋਂ ਕਾ ਭੀ ਧਿਆਨ ਆਤਾ ਹੈ।"

ਨੌਜਵਾਨ ਉਸਤਾਦ ਨੇ ਮੁੰਦਰੀਆਂ ਭਰੀਆਂ ਉਂਗਲਾਂ ਨਾਲ ਸਰੋਦ ਉਤੇ ਜਿਵੇਂ ਸਕੀਅ (ਬਰਫ਼ ਤੇ ਖੇਡਣਾ) ਸ਼ੁਰੂ ਕਰ ਦਿੱਤੀ। ਮਾਲਕੌਂਸ ਫ਼ਿਜ਼ਾ ਤੇ ਛਾ ਗਿਆ। ਸਰੋਦ ਨੇ ਮਾਲਕੌਂਸ ਦੇ ਮਾਧਿਅਮ ਰਾਹੀਂ ਸਰੋਤਿਆਂ ਨਾਲ ੧੨ ਵਜੇ (ਅੱਧੀ ਰਾਤ) ਤਕ

ਗੱਲਾਂ ਕਰਨੀਆਂ ਜਾਰੀ ਰਖੀਆਂ।

ਸਤਿਗੁਰਾਂ ਸੰਗੀਤ ਮੇਲਿਆਂ ਦੀਆਂ ਆਖ਼ਰੀ ਰਾਤਾਂ ਨੂੰ, ਕਈ ਵਾਰ, ਅਗਲੇ ਦਿਨ ਤਕ ਖਿੱਚ ਲਿਆਂਦਾ ਹੈ। ਅੱਜ ਵੀ ਭਾਵੇਂ ਉਸਤਾਦ ਅਮਜਦ ਥੱਕੇ ਟੁੱਟੇ ਹੋਏ ਸਨ ਪਰ ਸਰੋਤਿਆਂ ਦੇ ਅਪਾਰ ਸਮੂਹ ਨੇ ਉਨ੍ਹਾਂ ਦੇ ਮੂਡ ਨੂੰ ਟਿਊਨ ਕਰ ਦਿੱਤਾ ਹੋਇਆ ਸੀ, ਅਤੇ ਉਨ੍ਹਾਂ ਸਾਰਾ ਸਮਾਂ ਖ਼ੂਬ ਚੜ੍ਹ ਕੇ ਵਜਾਇਆ ਸੀ। ਨਿਕੀ ਜਿਹੀ ਫਰਮਾਇਸ਼ ਸਤਿਗੁਰਾਂ ਹੋਰ ਪਾ ਦਿੱਤੀ। ਅਗਲੇ ਦਿਨ ਦਾ ਸ਼ੁਭ-ਆਰੰਭ ਕਰਨ ਲਈ ਰਾਗ ਭਟਿਆਲੀ ਦੀ। ਅਤੇ ਅਗਲੇ ੧੫ ਮਿੰਟ ਸਰੋਦ ਦੀਆਂ ਸੁਰਾਂ ਰਾਗ ਭਟਿਆਲੀ ਸਿਰਜਦੀਆਂ ਰਹੀਆਂ।

ਸੰਗੀਤਮਈ ਵਾਤਾਵਰਣ, ਸਰੋਦ ਦੀਆਂ ਸੁਰਾਂ, ਅਤੇ ਸ੍ਰੀ ਜ਼ਾਕਿਰ ਦੀ ਤਬਲਾ ਟੁਣਕਾਰ ਵਲੋਂ ਇਕਦਮ ਖ਼ਾਮੋਸ਼ ਹੋ ਗਿਆ। ਅਜਿਹੇ ਵਿਚ ਸ੍ਰੀ ਸਤਿਗੁਰੂ ਦੀ ਦਿਆਂ ਬਚਨਾਂ ਨੇ ਸ਼ਹਿਦ ਘੋਲ ਦਿੱਤਾ :

ਯਿਹ ਕਹਿਨੇ ਕੋ ਦਿਲ ਨਹੀਂ ਚਾਹਤਾ ਕਿ ਆਜ ਆਖ਼ਰੀ ਰਾਤ ਯਾ ਦਿਨ ਹੈ ਸੰਗੀਤ ਸਮੇਲਨ ਕਾ, ਪ੍ਰੰਤੂ ਸਮੇ ਰੁਕਤਾ ਨਹੀਂ। ਇਸ ਕੋ ਜੈਸੇ ਰੁਕਨਾ ਆਤਾ ਹੀ ਨਹੀਂ। ਯਿਹ ਚਲਤਾ ਹੀ ਰਹਿਤਾ ਹੈ। ਫਿਲਮ ਚਲਤੀ ਕੋ ਪੀਛੇ ਕੀ ਓਰ ਕਰਕੇ ਫਿਰ ਦੇਖਾ ਜਾ ਸਕਤਾ ਹੈ ਪ੍ਰੰਤੂ ਸਮੇ ਪਰ ਹਮਾਰਾ ਬਸ ਨਹੀਂ। ਇਤਵਾਰ ਕੋ ਬੈਠੇ ਹੂਏ ਆਪ ਲੋਗ ਸੋਮਵਾਰ ਮੇਂ ਭੀ ਸੰਗੀਤ ਕਾ ਰਸਾ ਸਵਾਦਨ ਕਰ ਰਹੇ ਹੈਂ। ਆਪ ਨਿਸਚੈ ਹੀ ਸਿਨੇਮਾ ਕੋ ਏਕ ਘਟੀਆ ਚੀਜ਼ ਮਾਨਤੇ ਹੋਂਗੇ, ਤਭੀ ਤੋਂ ਅਭੀ ਤਕ ਯਹਾਂ ਏਕਚਿਤ ਹੁਏ ਬੈਠੇ ਹੈਂ।

ਹਮ ਨੇ ਯਹਾਂ ਜੁ ਸੰਗੀਤ ਕਾ ਕਾਰਯ ਕ੍ਰਮ ਕੀਆ, ਕਹਿ ਨਹੀਂ ਸਕਤਾ ਕਿ ਯੇਹ ਆਪ ਕੀ ਇੱਛਾ ਕੇ ਅਨੁਰੂਪ ਹੋ ਯਾ ਨਾ। ਗੁਨੀ ਲੋਗੋਂ ਕੇ ਸਾਮਨੇ ਹਮਾਰੇ ਬੱਚੋਂ ਨੇ ਜੋ ਕੁਛ ਭੀ ਪ੍ਰਸਤੁਤ ਕੀਆ। ਯੇਹ ਆਪ ਲੋਗੋਂ ਕੇ ਧੈਰਯ ਕਾ ਹੀ ਲਖਾਇਕ ਹੈ।

ਫਿਰ ਸਤਿਗੁਰੂ ਜੀ ਨੇ ਜ਼ਾਕਿਰ ਹੁਸੈਨ ਦੀ ਪ੍ਰਸੰਸਾ ਵਿਚ ਆਪਣੇ ਬਚਪਨ ਦੀ ਯਾਦ ਸੁਣਾਂਦਿਆਂ ਸ. ਭਗਤ ਸਿੰਘ ਦਾ ਹਵਾਲਾ ਦਿੱਤਾ : ਜ਼ਾਕਿਰ ਨੇ ਖਾਂ ਸਾਹਿਬ ਕੇ ਪਾਉਂ ਕੇ ਪਾਉਂ ਮੇਂ ਰਖ ਕਰ ਚਲਨਾ, ਮੁਸ਼ਕਿਲ ਕਾਮ ਕੀਆ ਹੈ। ਜੋ ਕੁਛ ਇਨ ਦੋਨੋਂ ਨੇ ਸਰੋਦ ਔਰ ਤਬਲੇ ਪਰ ਕੀਆ, ਮੁਝੇ ਤੋ ਸ਼ਕ ਹੈ ਕਿ ਉਸੇ ਸਮਝ ਭੀ ਸਕਾ ਹੂੰ ਯਾ ਨਹੀਂ।

ਖਾਂ ਸਾਹਿਬ ਨੇ ਤੋ ਕਹੀਂ ੧੫ ਮਾਤਰਾ ਬਜਾ ਕਰ ਯਹਾਂ ਤਕ ਕਹਿ ਦੀਆ ਕਿ ਯਿਹ ਮੇਰੇ ਸੇ ਪ੍ਰੇਰਿਤ ਹੋ ਕਰ ਸੀਖੇ ਸਮਝੇ ਹੈਂ। ਯਿਹ ਇਨ ਕੀ ਬਡਾਈ ਹੈ।

ਆਜ ਨਾਥ ਨੇਰਲਕਰ ਭੀ ਕਹਿ ਰਹੇ ਥੇ ਕਿ ਹਮਾਰਾ ਜਾਨਾ ਉਨ ਕੋ ਅੱਛਾ ਨਹੀਂ ਲਗੇਗਾ। ਅਬ ਤੋਂ ਮੈਂ ਭੀ ਕੁਛ ਐਸਾ ਹੀ ਮਹਿਸੂਸ ਕਰ ਰਹਾ ਹੂੰ।

ਆਪ ਸਭ ਲੋਗ ਬਹੁਤ ਹੀ ਅੱਛੇ ਹੋ ਜੁ ਇਤਨਾ ਪ੍ਰੇਮ ਸੇ ਸ਼ਾਸਤਰੀ ਸੰਗੀਤ ਕੋ ਸੁਨਤੇ ਹੈਂ। ਔਰ ਮੈਂ ਆਪ ਸਬ ਲੋਗੋਂ ਕੋ ਕਹਿਨਾ ਚਾਹੂੰਗਾ ਕਿ ਮੰਦਿਰੋਂ ਮਸਜਿਦੋਂ ਮੇਂ ਸੰਗੀਤ ਕਾ ਪਰਚਾਰ ਔਰ ਪਰਸਾਰ ਹੋਨਾ ਚਾਹੀਏ। ਇਸਕਾ ਵਿਕਾਸ ਹੋਨਾ ਚਾਹੀਏ ਕਿਉਂਕਿ ਯਿਹ ਈਸ਼ਵਰ ਕੀ ਖ਼ੁਰਾਕ ਹੈ। ਇਸ ਕੇ ਸਾਥ-ਸਾਥ ਧਰਮ ਕਾ ਗਿਆਨ ਹੋਨਾ ਭੀ ਬਹੁਤ ਜ਼ਰੂਰੀ ਹੈ।

ਇਹਨਾਂ ਸ਼ਬਦਾਂ ਨਾਲ ਛੇ ਦਿਨਾਂ ਸੰਗੀਤ ਸਮੇਲਨ ਦੀ ਸਮਾਪਤੀ ਹੋ ਗਈ। ਅੱਜ ਪ੍ਰੋਗਰਾਮਾਂ ਦੀ ਸਿਖਰ ਸੀ।

ਅੱਜ ਦੇ 'ਮਰਾਠਵਾੜਾ' ਅਖ਼ਬਾਰ ਵਿਚ ਇਸ ਸੰਗੀਤ ਸਮੇਲਨ ਦੀ ਖ਼ਬਰ ਛਪੀ।

## ੨੨ ਦਸੰਬਰ ੧੯੮੦ ਸੋਮਵਾਰ

## ਔਰੰਗਾਬਾਦ

**ਅੰਮ੍ਰਿਤ ਵੇਲਾ ਸਚੁ ਨਾਉ...**

ਸ੍ਰੀ 'ਵਰਿਆਮ' ਅਤੇ ਮੈਂ ੬.੩੫ ਸਵੇਰੇ ਹੋਟਲ ਨਟਰਾਜ ਪਹੁੰਚੇ। ਸਾਰਾ ਵਾਤਾਵਰਣ ਆਸਾ ਦੀ ਵਾਰ ਦੇ ਕੀਰਤਨ ਦੁਆਰਾ ਪਾਵਨ ਪਵਿਤਰ ਸੀ। ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ, ਉਹ ਸੁੱਚੀ ਰੇਸ਼ਮੀ ਦਸਤਾਰ ਸੀਸ ਤੇ ਸਜਾਈ, ਬਾਦਾਮੀ ਰੰਗ ਦੀ ਕੋਟੀ ਪਹਿਨੀ, ਚੱਦਰ ਦੀ ਬੁਕਲ ਮਾਰੀ ਸੰਤ ਨਗਰੀ ਜਥੇ ਦਾ ਵਾਰਾ ਕੀਰਤਨ ਸੁਣ ਰਹੇ ਸਨ ਅਤੇ ਕਦੇ-ਕਦੇ ਅਗਵਾਈ ਭੀ ਕਰਦੇ। 'ਤੁਮ ਘਰਿ ਆਵਹੁ ਮੇਰੇ ਮੀਤ' ਚਲ ਰਿਹਾ ਸੀ।

੭.੧੫ ਤੇ ਜਥੇਦਾਰ ਦਲੀਪ ਸਿੰਘ ਦੀ ਅਰਦਾਸ ਦੁਆਰਾ ਦੀਵਾਨ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਭੋਜਨ ਪਾਉਣ ਹਿਤ ਕਮਰਾ ਨੰ. ੩ ਵਿਚ ਪਹੁੰਚ ਗਏ। ਅੱਜ ਆਪ ਜੀ ਨੇ ੧੧.੧੫ ਦਿਨੇ ਜਾਮ ਨਗਰ ਲਈ ਹਵਾਈ ਸਫ਼ਰ ਕਰਨਾ ਹੈ।

**ਮੇਲਾ ਚਲੋ ਚਲੀ ਦਾ**

ਸੰਗੀਤ ਮੇਲਾ ਸਮਾਪਤ ਹੋ ਗਿਆ ਹੈ। ਅੱਜ ਰਾਤੀਂ ਬਾਹਰੋਂ ਆਏ ਸਿੰਘ ਘਰੋ ਘਰੀ ਜਾਣ ਲਈ ਗੱਡੀਆਂ ਚੜ੍ਹ ਜਾਣਗੇ। ਔਰੰਗਾਬਾਦ ਦੇ ਘਰ ਘਰ ਸੰਗੀਤ ਸਮੇਲਨ ਦੀ ਚਰਚਾ ਹੋਵੇਗੀ। ਸਤਿਗੁਰੂ ਜੀ ਨੇ ਸੰਗੀਤ ਦੀ ਦਾਤ ਅਤੇ ਆਪਣਾ ਸਨੇਹ ਬਖ਼ਸ਼ ਕੇ ਔਰੰਗਾਬਾਦ ਦੇ ਜਨ-ਜਨ ਨੂੰ ਮੋਹ ਲਿਆ ਹੈ। ਸ. ਹਰਭਜਨ ਸਿੰਘ ਨੇ ਰਾਤ ਦੀ ਸੰਗੀਤ ਇਕੱਤਰਤਾ ਇਸ ਖ਼ਾਸ-ਖ਼ਾਸ ਲੋਕਾਂ ਵਿਚ ਸਤਿਗੁਰੂ ਜੀ ਦੀਆਂ ਵਡੇਰੀਆਂ ਅਤੇ ਰੰਗੀਨ ੫੦੦ ਫੋਟੋ ਵੰਡੀਆਂ ਹਨ। ਏਨੇ ਘਰਾਂ ਵਿਚ ਤਾਂ ਸਤਿਗੁਰੂ ਜੀ ਦੀ ਯਾਦ ਨਿਰੰਤਰ ਬਣੀ ਹੀ ਰਹੇ ਗੀ।

# ਸਾਡਾ ਮੈਨੇਜਰ—ਪ੍ਰੀਤਮ ਸਿੰਘ 'ਕਵੀ'

*—ਬਲਦੇਵ ਮਾਧੋਪੁਰੀ*

ਗੱਲ ੧੯੭੧ ਦੀ ਹੈ। ਦਿੱਲੀਓਂ ਪੰਜਾਬੀ ਦੀ ਇਕ ਨਵੀਂ ਅਖਬਾਰ ਨਿਕਲਣੀ ਸੀ। ਉਥੇ ਅਖਬਾਰ ਵਿਚ ਕੰਮ ਕਰਨ ਵਾਲੇ ਬੰਦਿਆਂ ਦੀ ਲੋੜ ਸੀ। ਜਲੰਧਰ, ਕਾਮਰੇਡਾਂ ਦੀ ਅਵਾਮੀ ਪ੍ਰੈਸ ਵਿਚ ਕੰਮ ਕਰਦੇ ਕੁਝ ਕੰਪੋਜ਼ੀਟਰਾਂ ਨੂੰ ਇਸ ਗੱਲ ਦੀ ਭਿਣਕ ਪੈ ਗਈ। ਉਨ੍ਹਾਂ ਨੇ ਇਥੇ ਨਾਲੋਂ ਵੱਧ ਪੈਸੇ ਮਿਲਣ ਦੇ ਲਾਲਚ ਨਾਲ ਇਕਦਮ ਪ੍ਰੈਸ ਵਾਲਿਆਂ ਨੂੰ ਜਵਾਬ ਦੇ ਦਿੱਤਾ ਤੇ ਦਿੱਲੀ ਚਲੇ ਗਏ। ਉਨ੍ਹਾਂ ਬੰਦਿਆਂ ਦੇ ਚਲੇ ਜਾਣ ਨਾਲ ਇਧਰ ਅਖਬਾਰ ਤਿਆਰ ਕਰਨੀ ਔਖੀ ਹੋ ਗਈ। ਮੈਨੇਜਰ ਨੂੰ ਹੱਥਾਂ ਪੈਰਾਂ ਦੀ ਪੈ ਗਈ ਕਿ ਹੁਣ ਕੀ ਕੀਤਾ ਜਾਵੇ। ਉਸਨੇ ਨਵੇਂ ਬਣੇ ਫੋਰਮੈਨ ਨੂੰ ਸੱਦ ਕੇ ਕਿਹਾ ਕਿ ਜਿਵੇਂ ਵੀ ਹੋਵੇ ਮਾਰਕੀਟ ਵਿਚੋਂ ਬੰਦੇ ਪੁੱਟ ਕੇ ਲਿਆਵੋ, ਤਾਂ ਕਿ ਅਖਬਾਰ ਠੀਕ ਟਾਈਮ ਨਾਲ ਤਿਆਰ ਹੋਈ ਜਾਵੇ। ਮੇਰੇ ਨਾਨਕਿਆਂ ਦਾ ਵੀ ਇਕ ਬੰਦਾ ਪ੍ਰੈਸ ਵਿਚ ਕੰਮ ਕਰਦਾ ਸੀ ਉਸ ਦੀ ਵੀ ਡਿਊਟੀ ਲੱਗ ਗਈ ਕਿ ਤੂੰ ਵੀ ਵੀ ਕੋਈ ਬੰਦਾ ਕਾਇਮ ਕਰ। ਮੈਂ ਉਸ ਸਮੇਂ ਟਾਂਡੇ ਅੱਡੇ ਪ੍ਰੈਸ ਵਿਚ ਕਿਤਾਬੀ ਕੰਮ ਕਰਦਾ ਸੀ। ਉਹ ਬੰਦਾ ਮੇਰੇ ਕੋਲ ਆਇਆ ਤੇ ਕਹਿਣ ਲੱਗਾ— "ਜੁਆਨਾਂ ਜੇ ਅਖਬਾਰ ਵਿਚ ਕੰਮ ਤੇ ਲੱਗਣਾ ਈ ਤਾਂ ਮੇਰੇ ਨਾਲ ਚਲਿਆ ਚੱਲ... ਉਥੇ ਕੰਪੋਜ਼ੀਟਰ ਚਾਹੀਦੇ ਆ। ਜੇ ਤੂੰ ਟਰਾਈ ਵਿਚ ਪਾਸ ਹੋ ਗਿਆ ਤਾਂ ਤੇਰੀ ਨੌਕਰੀ ਪੱਕੀ।"

ਖੈਰ ਦੂਜੇ ਦਿਨ ਵੱਡੇ ਫੋਰਮੈਨ ਨੇ ਮੈਨੂੰ ਡਿਸਟਰੀਬਿਊਟ ਕਰਨ ਨੂੰ ਕਿਹਾ। ਛੱਪੇ ਹੋਏ ਸਿੱਕੇ ਦੇ ਅੱਖਰਾਂ ਉਤੇ ਪਾਣੀ ਪਾ ਕੇ ਚੁੱਕਣ ਲੱਗਾ ਤਾਂ ਸਾਰੇ ਅੱਖਰ ਕਿਰ ਗਏ। ਫੋਰਮੈਨ ਦੇਖ ਕੇ ਕਹਿਣ ਲੱਗਾ— "ਫਰਮਾ ਪਾਈ ਹੋ ਗਿਆ"। ਮੈਂ ਕਿਹਾ — ਫੋਰਮੈਨ ਜੀ ਮੈਂ ਤਾਂ ਕੰਪੋਜ਼ ਕਰਦਾ ਹੁੰਨਾ, ਡਿਸਟਰੀਬਿਊਟ ਘੱਟ ਈ ਕੀਤਾ। "ਅੱਛਾ! ਫੇਰ ਤੇ ਹੋਰ ਵੀ ਵਧੀਆ ਗੱਲ ਐ"। ਆਹ ਲੈ ਸਟਿਕ ਰੂਲ ਮੈਂ ਤੈਨੂੰ ਮੈਟਰ ਦਿੰਨਾ, ਉਹ ਕੰਪੋਜ਼ ਕਰ। ਜਿਥੋਂ ਨਾ ਪਤਾ ਲੱਗੇ, ਲਾਗਲੇ ਬੰਦੇ ਨੂੰ ਪੁੱਛ ਲਈਂ। ਸ਼ਾਮ ਨੂੰ ਮੇਰੇ ਕੀਤੇ ਕੰਮ ਦੇ ਪਰੂਫ ਉੱਪਰ ਐਡੀਟਰਾਂ ਨੂੰ ਦੇ ਦਿੱਤੇ। ਉਸ ਦਿਨ ਪ੍ਰੈਸ ਮੈਨੇਜਰ ਨਹੀਂ ਸੀ ਆਇਆ।

ਅਗਲੇ ਦਿਨ ਸਵੇਰੇ ਪਰੂਫ ਪੜ੍ਹ ਕੇ ਆ ਗਏ। ਫੋਰਮੈਨ ਪਰੂਫਾਂ ਵਿਚ ਨਿਗ੍ਹਾ ਮਾਰ ਕੇ ਮੇਰੇ ਨਾਨਕਿਆਂ ਦੇ ਬੰਦੇ ਨੂੰ ਕਹਿਣ ਲੱਗਾ— "ਦੀਦਾਰ, ਬੰਦਾ ਤਾਂ ਸਿਆਣਾ ਲੱਗਦਾ, ਗਲਤੀਆਂ ਬੜੀਆਂ ਘੱਟ ਆ... ਇਸ ਨੂੰ ਕੰਪੋਜ਼ੀਟਰ ਹੀ ਕਿਉਂ ਨਾ ਬਣਾ ਲਈਏ।" ਏਨੇ ਚਿਰ ਨੂੰ ਸਾਢੇ ਕੁ ਦਸ ਵਜੇ ਸਫੇਦ ਚਿੱਟੇ ਕਪੜਿਆਂ ਵਾਲਾ ਬੰਦਾ ਤੇ ਚਿੱਟੀ ਪੱਗ ਸਿਧੀ ਜਿਹੀ ਬੰਨ੍ਹੀ ਹੋਈ, ਹੱਥ ਵਿਚ ਬਰੀਫ ਕੇਸ ਫੜਿਆ ਹੋਇਆ, ਅੰਦਰ ਆ ਵੜਿਆ। ਸਾਰੇ ਸਟਾਫ ਨੇ ਦੇਖ ਕੇ ਇਕੋ ਹੀ ਆਵਾਜ਼ ਵਿਚ ਆਖਿਆ— " ਕਵੀ ਜੀ ਸਤਿ ਸ੍ਰੀ ਅਕਾਲ।" ਮੈਂ ਅੰਦਰੋਂ ਕੰਬਿਆ... ਖਬਰੇ ਹੁਣ ਕਿੱਦਾਂ ਹੋਣੀ ਐਂ... ਮੈਨੇਜਰ ਆ ਗਿਆ। ਮੇਰੇ ਨਾਲ ਹੋਰ ਤਿੰਨਾਂ ਬੰਦਿਆਂ ਨੇ ਵੀ ਟਰਾਈ ਦਿੱਤੀ ਸੀ— ਦੋ ਡਿਸਟਰੀਬਿਊਟਰਾਂ ਤੇ ਇਕ ਕੰਪੋਜ਼ੀਟਰ ਨੇ। ਕੰਮ ਉਨ੍ਹਾਂ ਦਾ ਵੀ ਠੀਕ ਸੀ।

ਮੈਨੇਜਰ ਨੇ ਦਫਤਰ ਵਿਚ ਬੈਠ ਕੇ ਕਿਤਾਬਾਂ ਸੈੱਟ ਕਰਕੇ ਫੋਰਮੈਨ ਨੂੰ ਵਾਜ ਮਾਰੀ— "ਲੁਭਾਇਆ.... ਕਿੱਦਾਂ ਬੰਦਿਆਂ ਦਾ ਇੰਤਜ਼ਾਮ ਹੋਇਆ ?" "ਹਾਂ, ਕਵੀ ਜੀ... ਚਾਰ ਬੰਦੇ ਮਿਲ ਗਏ ਨੇ", ਫੋਰਮੈਨ ਨੇ ਕੈਬਿਨ ਵਿਚ ਆ ਕੇ ਕਿਹਾ। ਕੰਮ ਕਿੱਦਾਂ ਦਾ ਆ ਇਨ੍ਹਾਂ ਦਾ ?" ਮੈਨੇਜਰ ਨੇ ਪੁੱਛਿਆ। ਕੰਮ ਤਾਂ ਸਭ ਦਾ ਸੁਥਰਾ ਆ।" ਸ਼ਕਲਾਂ ਤਾਂ ਦਿਖਾ ਇਨ੍ਹਾਂ ਦੀਆਂ, ਕਿਹੋ ਜਿਹੇ ਨੇ!" ਮੈਨੇਜਰ ਨੇ ਕਿਹਾ। ਫੋਰਮੈਨ ਨੇ ਸਾਨੂੰ 'ਵਾਜ ਮਾਰੀ। ਅਸੀਂ ਚਾਰੇ ਲੈਨ-ਹਾਜ਼ਰ ਹੋ ਗਏ। "ਕਿਉਂ ਬਈ ਕੰਮ ਕਰਨਾ ਤੁਸੀਂ" ਮੈਨੇਜਰ ਨੇ ਸਾਨੂੰ ਪੁੱਛਿਆ।" "ਹਾਂ ਜੀ , ਤਾਂਹੀਂ ਤਾਂ ਟਰਾਈ ਦੇਣ ਆਏ ਸੀ।" ਅਸੀਂ ਕਿਹਾ। "ਚੰਗਾ, ਤੁਸੀਂ ਪਾਸ ਹੋ... ਜਾ ਕੇ ਕੰਮ ਕਰੋ, ਤੁਹਾਡੀ ਨੌਕਰੀ ਪੱਕੀ।" ਮੈਨੇਜਰ ਨੇ ਕਿਹਾ।

ਇਹ ਹੀ ਸੀ ਸਾਡੇ ਅਵਾਮੀ ਪ੍ਰੈਸ ਦਾ ਮੈਨੇਜਰ—ਪ੍ਰੀਤਮ ਸਿੰਘ ਕਵੀ। ਕਵੀ ਜੀ ਦਾ ਸਾਡੇ ਕੰਮ ਨਾਲ ਘੱਟ ਹੀ ਵਾਸਤਾ ਹੁੰਦਾ ਸੀ। ਹਾਂ, ਕਦੀ-ਕਦੀ ਬੰਦੇ ਗੱਲਾਂ ਜ਼ਿਆਦਾ ਕਰਨ ਲੱਗ ਪੈਂਦੇ ਸਨ ਤਾਂ ਉਨ੍ਹਾਂ ਦੀਆਂ ਗਲਤੀਆਂ ਜ਼ਿਆਦਾ ਹੋ ਜਾਂਦੀਆਂ ਸਨ, ਉਸ ਵੇਲੇ ਫੋਰਮੈਨ ਉਨ੍ਹਾਂ ਬੰਦਿਆਂ ਦੀ ਕਵੀ ਜੀ ਕੋਲ ਪੇਸ਼ੀ ਕਰਵਾ ਦਿੰਦਾ ਹੁੰਦਾ ਸੀ ਤੇ ਕਵੀ ਜੀ ਨੇ ਥੋੜ੍ਹਾ ਝਿੜਕ ਕੇ ਫਿਰ ਪਿਆਰ ਨਾਲ ਸਮਝਾ ਦੇਣਾ ਤੇ ਕਹਿਣਾ "ਗੱਲਾਂ ਦੇ ਨਾਲ-ਨਾਲ ਕੰਮ ਦਾ ਖਿਆਲ ਵੀ ਰੱਖਿਆ ਕਰੋ...। ਜਾਓ ਜਾ ਕੇ

ਕੰਮ ਕਰੋ।" ਅਖਬਾਰ ਤਿਆਰ ਕਰਨ ਦੀ ਸਾਰੀ ਜ਼ਿੰਮੇਵਾਰੀ ਫੋਰਮੈਨ ਦੀ ਹੁੰਦੀ ਸੀ। ਇਸ ਕਰਕੇ ਮੈਨੇਜਰ ਕੋਲੋਂ ਡਰ ਘੱਟ ਹੀ ਲਗਦਾ ਸੀ। ਵੈਸੇ ਵੀ ਕਵੀ ਜੀ ਬਹੁਤ ਮਿੱਠ-ਬੋਲੜੇ ਸਨ। ਇਕ ਇਕ ਲਫਜ਼ ਆਪ ਦੇ ਮੂੰਹੋਂ ਤੋਲ ਤੋਲ ਕੇ ਬੋਲਦੇ ਸਨ। ਅੱਗੋਂ ਬੈਠਾ ਬੰਦਾ ਉਨ੍ਹਾਂ ਦੀ ਇਸ ਬੋਲਣੀ ਦਾ ਕਾਇਲ ਹੋ ਜਾਂਦਾ ਸੀ।

ਜਦੋਂ ਤਨਖਾਹ ਮਿਲਣੀ ਜਾਂ ਅਡਵਾਂਸ ਲੈਣਾ ਹੁੰਦਾ ਤਾਂ ਕਵੀ ਜੀ ਦਾ ਸਾਹਮਣਾ ਕਰਨਾ ਪੈਂਦਾ ਹੁੰਦਾ ਸੀ। ਉਨ੍ਹਾਂ ਨੇ ਅਡਵਾਂਸ ਲੈਣ ਵਾਲਿਆਂ ਦੀ ਲਿਸਟ ਪਹਿਲੋਂ ਹੀ ਮੰਗਵਾ ਲੈਣੀ। ਇਕ ਵਾਰ ਐਸਾ ਹੋਇਆ, ਮੈਂ ਦੋ ਸੌ ਰੁਪੈ ਅਡਵਾਂਸ ਦੇ ਲਿਖਾਏ, ਅਚਾਨਕ ਮੈਨੂੰ ਸੌ ਰੁਪੈ ਦੀ ਹੋਰ ਲੋੜ ਪੈ ਗਈ। ਜਦੋਂ ਦੂਜੇ ਦਿਨ ਅਡਵਾਂਸ ਮਿਲਣ ਲੱਗਾ ਤਾਂ ਮੈਂ ਕਿਹਾ— "ਕਵੀ ਜੀ ਮੈਨੂੰ ਸੌ ਰੁਪੈ ਹੋਰ ਵਾਧੂ ਦੇ ਦਿਓ।" "ਨਹੀਂ ਬਈ ਜਿੰਨੇ ਪੈਸੇ ਲਿਖੇ ਆ ਓਨੇ ਈ ਮਿਲਣੇ ਆਂ.... ਨਾਲੇ ਮੇਰੇ ਕੋਲ ਵਾਧੂ ਪੈਸੇ ਨਹੀਂ ਹਨ।" ਇਕ ਦੋ ਵਾਰ ਮੈਂ ਫਿਰ ਕਿਹਾ— "ਮੈਨੂੰ ਜ਼ਰੂਰ ਚਾਹੀਦੇ ਨੇ।" ਅੱਗੋਂ ਕਵੀ ਜੀ ਕੁਝ ਔਖੇ ਹੋ ਕੇ ਕਹਿਣ ਲੱਗੇ "ਐਵੇਂ ਬਾਂਦਰ ਦੀ ਆਂਤ ਵਾਂਗ ਵਧਦਾ ਜਾਨਾ... ਜਦ ਤੈਨੂੰ ਇਕ ਵਾਰ ਕਹਿ ਦਿੱਤਾ ਕਿ ਦੋ ਸੌ ਹੀ ਮਿਲਣਾ, ਫਿਰ ਕਿਉਂ ਐਵੇਂ ਕਹੀ ਜਾਨਾਂ।" ਗੱਲ ਨਾ ਬਣਦੀ ਵੇਖ ਕੇ ਮੈਂ ਚੁੱਪ ਕਰ ਗਿਆ ਤੇ ਦੋ ਸੌ ਲੈ ਕੇ ਹੀ ਆ ਗਿਆ। ਸ਼ਾਮੀਂ ਸਾਢੇ ਕੁ ਚਾਰ ਵਜੇ ਦਫਤਰ ਬੈਠੇ ਕਵੀ ਜੀ ਨੇ 'ਵਾਜ ਮਾਰੀ—"ਅੱਠ ਨੰਬਰ ਵਾਲੇ ਨੂੰ ਭੇਜਿਓ!" ਰਜਿਸਟਰ ਤੇ ਮੇਰਾ ਨਾਂ ਅੱਠ ਨੰਬਰ ਤੇ ਸੀ। ਮੈਂ ਗਿਆ ਤੇ ਜਾ ਕੇ ਖੜ੍ਹਾ ਹੋ ਗਿਆ।... ਕਵੀ ਜੀ, ਕੀ ਗੱਲ ਹੈ, ਮੈਨੂੰ ਬੁਲਾਇਆ। ਕਹਿਣ ਲੱਗੇ, "ਕਾਕਾ ਮੈਂ ਤੇਰੀ ਗੱਲ ਨੂੰ ਸਮਝਿਆ ਹੈ ਕਿ ਵਾਕਈ ਇਸ ਨੂੰ ਲੋੜ ਹੋਣੀ ਐ" ਸੌ ਦਾ ਨੋਟ ਮੇਰੇ ਹੱਥ ਤੇ ਟਿਕਾ ਦਿੱਤਾ।

ਇਕ ਵਾਰ ਦਾ ਹੋਰ ਵਾਕਿਆ—ਕੁਝ ਪੈਸਿਆਂ ਦੀ ਲੋੜ ਪੈ ਗਈ। ਜਾ ਖੜ੍ਹਾ ਹੋਇਆ ਕਵੀ ਜੀ ਕੋਲ। "ਕਵੀ ਜੀ ਡੇਢ ਕੁ ਸੌ ਰੁਪੈ ਚਾਹੀਦੇ ਹਨ, ਘਰ ਲੋੜ ਪੈ ਗਈ ਐ, ਦੁਆਈ ਲਿਆਉਣੀ ਐ।" ਕਵੀ ਜੀ ਉਸ ਵੇਲੇ ਖੁਸ਼ੀ ਦੇ ਮੂਡ ਵਿਚ ਸਨ। ਬੋਝੇ ਵਿਚ ਹੱਥ ਪਾ ਕੇ ਸੌ-ਸੌ ਦੇ ਨੋਟ ਕੱਢੇ ਤੇ ਇਕ ਨੋਟ ਮੈਨੂੰ ਫੜਾਉਂਦੇ ਹੋਏ ਬੋਲੇ "ਕਾਕਾ ਮੈਂ ਇਹ ਦੋ ਨੋਟ ਬੜੇ ਪਿਆਰੇ-ਪਿਆਰੇ ਆਪਣੇ ਕੋਲ ਰੱਖੇ ਹੋਏ ਸਨ ਤੇ ਕਿਸੇ ਨੂੰ ਦੇਣੇ ਨਹੀਂ ਸਨ... ਪਰ ਹੁਣ ਤੂੰ ਦੁਆਈ ਦਾ ਬਹਾਨਾ ਬਣਾ ਕੇ ਆਇਐਂ, ਇਹ ਇਕ ਨੋਟ ਜਿਹੜਾ ਮੈਂ ਤੈਨੂੰ ਦੇ ਰਿਹਾਂ, ਇਹ ਮੇਰਾ ਬਹੁਤ ਹੀ ਪਿਆਰਾ ਸੀ... ਲੈ ਜਾ ਤੇ ਆਪਣਾ ਕੰਮ ਚਲਾ... ਆਹ ਦੂਜਾ ਮੈਂ ਰੱਖ ਲੈਣਾ।"

ਕਵੀ ਜੀ ਬਹੁਤ ਹੀ ਸ਼ਾਂਤ ਸੁਭਾ ਦੇ ਮਾਲਕ ਸਨ ਤੇ ਹਰ ਇਕ ਨਾਲ ਬੜੀ ਹੀ ਸਰਲਤਾ ਨਾਲ ਗੱਲਾਂ-ਬਾਤਾਂ ਕਰਦੇ ਹੁੰਦੇ ਸਨ। ਉਨ੍ਹਾਂ ਦੀ ਤੱਕਣੀ ਬੜੀ ਕਮਾਲ ਦੀ ਸੀ। ਇਵੇਂ ਜਿਵੇਂ ਅੱਖਾਂ 'ਚ ਖੁਮਾਰੀ ਚੜ੍ਹੀ ਹੋਵੇ। ਉਨ੍ਹਾਂ ਦੀ ਲਿਖਾਈ ਬੜੀ ਬਰੀਕ ਤੇ ਸਾਫ਼-ਸੁਥਰੀ ਸੀ। ਉਨ੍ਹਾਂ ਨੂੰ ਹਰੀ ਸਿਆਹੀ ਨਾਲ ਲਿਖਣ ਦਾ ਬੜਾ ਸ਼ੌਕ ਸੀ। ਨਵਾਂ ਜ਼ਮਾਨਾ ਅਖਬਾਰ ਵਿਚ ਜਿਵੇਂ ਅੱਜ ਕੱਲ੍ਹ ਪੰਨੂੰ ਸਾਹਿਬ "ਅੱਜਨਾਮਾ" ਲਿਖਦੇ ਨੇ, ਕਿਸੇ ਵੇਲੇ ਕਵੀ ਜੀ ਵੀ "ਨਘੋਚੀ" ਦੇ ਨਾਂ ਹੇਠ ਅੱਠ ਲਾਈਨਾਂ ਰੋਜ਼ ਲਿਖਦੇ ਹੁੰਦੇ ਸਨ। ਉਹ ਸਮੇਂ ਦੀਆਂ ਹਾਲਤਾਂ ਨੂੰ ਮੁੱਖ ਰੱਖ ਕੇ ਲਿਖੀਆਂ ਹੁੰਦੀਆਂ ਹਨ। ਭਾਵੇਂ ਉਹ ਸਰਕਾਰ ਨੂੰ ਲਿਖੀਆਂ ਹੋਣ ਜਾਂ ਕਿਸੇ ਹੋਰ ਕਾਂਡ ਨੂੰ ਵੇਖ ਕੇ ਲਿਖਦੇ ਸਨ। ਅਵਾਮੀ ਪ੍ਰੈਸ ਵਿਚ ਮੈਨੇਜਰ ਹੁੰਦਿਆਂ ਇਕ ਵਾਰ ਉਹ ਤਿੰਨ ਕੁ ਮਹੀਨੇ ਵਾਸਤੇ ਇੰਗਲੈਂਡ ਵੀ ਗਏ ਸਨ। ਰੋਜ਼ਨਾਮਚਾ (ਡੇਲੀ ਰਿਪੋਰਟ) ਲਿਖਣ ਦਾ ਉਨ੍ਹਾਂ ਨੂੰ ਬੜਾ ਸ਼ੌਕ ਸੀ। ਜਦੋਂ ਵੀ ਕਿਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਜਾਂਦੇ, ਉਥੋਂ ਦਾ ਸਾਰਾ ਪ੍ਰੋਗਰਾਮ ਲੜੀਵਾਰ ਦਿਨ ਤੇ ਰਾਤ ਜੋ ਵੀ ਹੋਇਆ ਤਰਤੀਬ ਨਾਲ ਲਿਖਦੇ। ਇਸ ਤਰ੍ਹਾਂ ਲਿਖਦੇ-ਲਿਖਦੇ ਕਈ ਕਿਤਾਬਾਂ ਹੀ ਲਿਖ ਦਿੱਤੀਆਂ। ਜਿਸ ਦਾ ਨਾਮ ਉਨ੍ਹਾਂ "ਬੀਤੇ ਦੀਆਂ ਪੈੜਾਂ ਰੱਖਿਆ, ਜਿਹੜਾ ਕਿ" 'ਵਰਿਆਮ' ਵਿਚ ਪੁਸਤਕ ਬਣਨ ਤੋਂ ਪਹਿਲਾਂ ਲੜੀਂਵਾਰ ਛਪਦਾ ਰਿਹਾ ਹੈ।

ਇਕ ਗੱਲ ਯਾਦ ਆ ਗਈ ਕਿਤੋਂ ਉਨ੍ਹਾਂ ਨੇ ਚਲਦੇ-ਚਲਦੇ ਇਕ ਮਰਾਸਣ ਨੂੰ ਗਾਉਂਦੇ ਸੁਣ ਲਿਆ, ਉਸ ਦੀ ਆਵਾਜ਼ ਅਤੇ ਸੁਰ ਤੇ ਬੜੇ ਕਾਇਲ ਹੋ ਗਏ। ਖੜ੍ਹ ਕੇ ਪੁੱਛਿਆ, "ਬੀਬੀ ਤੇਰਾ ਕੀ ਨਾਂਅ ਏ ?" ਸਰਦਾਰ ਜੀ ਮੇਰਾ ਨਾਂਅ "ਨੂਰਾਂ" ਆ... ਬਸ ਏਦਾਂ ਤੁਰ ਫਿਰ ਕੇ ਗਾਉਂਦੀ ਆਂ ਤੇ ਆਪਣਾ ਪੇਟ ਪਾਲਦੀ ਆਂ"। "ਅਸੀਂ ਤੈਨੂੰ ਸੱਦਣਾ ਚਾਹੁੰਦੇ ਆਂ ਤੇ ਤੇਰੇ ਕੋਲੋਂ ਹੋਰ ਵੀ ਸੂਫੀ ਕਲਾਮ ਸੁਣਨਾ ਚਾਹੁੰਦੇ ਹਾਂ ਤੁਸੀਂ ਆ ਸਕਦੇ ਹੋ।" "ਸਰਦਾਰ ਜੀ, ਸਾਡਾ ਤਾਂ ਕੰਮ ਈ ਐਹੀ ਐ, ਜਿਥੇ ਕਹੋਗੇ ਆ ਜਾਵਾਂਗੇ, ਚਾਰ ਪੈਸੇ ਬਣ ਜਾਣਗੇ।" ਕਵੀ ਜੀ ਨੇ ਪ੍ਰੈਸ ਵਿਚ ਆ ਕੇ ਸਭ ਨੂੰ ਦੱਸਿਆ ਕਿ ਇਕ ਬੀਬੀ ਨੂਰਾਂ ਏ... ਬਹੁਤ ਵਧੀਆ ਗਾਉਂਦੀ ਏ... ਆਪਾਂ ਇਥੇ ਸੱਦ ਕੇ ਉਸ ਦਾ ਗੌਣ ਸੁਣੀਏ। ਸਭ ਨੇ ਹਾਂ ਕਰ ਦਿੱਤੀ। ਅਸੀਂ ਵੀ ਸਾਰਾ ਸਟਾਫ ਉਥੇ ਸੀ — ਵਾਕਈ ਉਸਨੇ ਆਪਣੇ ਫਨ ਦਾ ਮੁਜ਼ਾਹਰਾ ਕੀਤਾ,

ਉਸਦੇ ਦੇ ਗੀਤਾਂ ਨੇ ਸਭ ਨੂੰ ਕੀਲ ਕੇ ਰੱਖ ਦਿੱਤਾ। "ਨਹੀਓਂ ਜਾਣਾ ਡੋਗਰੇ ਦੇ ਨਾਲ"। "ਕੁੱਲੀ ਪਾਈ ਆ ਰਾਹ ਦੇ ਵਿਚ ਤੇਰੇ, ਆਉਂਦਾ ਜਾਂਦਾ ਤੱਕਦਾ ਰਹੀਂ"

ਪ੍ਰੈਸ ਦੇ ਸਾਰੇ ਹੀ ਮੁਲਾਜ਼ਮ – ਕੀ ਮੈਨੇਜਰ ਤੇ ਕੀ ਕਲਰਕ ਤੇ ਕੀ ਕਾਮੇ – ਸਭ ਕਵੀ ਦੇ ਦੀਵਾਨੇ ਸਨ। ਹਰ ਇਕ ਦੇ ਨਾਲ ਬੜਾ ਹੀ ਪਿਆਰ ਕਰਦੇ ਸਨ।

ਫੇਰ ਇਕ ਦਿਨ ਆ ਗਿਆ - ਕਵੀ ਜੀ ਪ੍ਰੈਸ ਤੋਂ ਅਸਤੀਫਾ ਦੇ ਗਏ। ਸਭ ਨੂੰ ਇਕ ਝਟਕਾ ਜਿਹਾ ਲੱਗਾ। ਜਾਣ ਦਾ ਦੁਖ ਤਾਂ ਸਭ ਨੂੰ ਹੋਇਆ, ਪਰ ਉਨ੍ਹਾਂ ਦੀ ਆਪਣੀ ਮਜਬੂਰੀ ਸੀ। ਪ੍ਰੈਸ ਵਰਕਰਾਂ ਨੇ ਇਕੱਠੇ ਹੋ ਕੇ ਉਨ੍ਹਾਂ ਨੂੰ ਵਿਦਾਇਗੀ ਪਾਰਟੀ ਦਿੱਤੀ ਤੇ ਬਕਾਇਦਾ ਫੋਟੋਗ੍ਰਾਫਰ ਸੱਦ ਕੇ ਪੂਰੀ ਪ੍ਰੈਸ ਨੇ ਉਨ੍ਹਾਂ ਦੇ ਨਾਲ ਫੋਟੋ ਖਿਚਵਾਈ। ਉਹ ਗਰੁੱਪ ਫੋਟੋ ਅਜੇ ਤਕ ਮੇਰੇ ਕੋਲ ਹੈ। ਫੋਟੋ 'ਚ ਉਤੇ ਇਕ ਵਾਕ ਅੰਗਰੇਜ਼ੀ ਵਿਚ ਲਿਖਿਆ ਹੋਇਆ ਸੀ – "Lest We Should Forget"

ਸਮਾਂ ਐਸਾ ਆ ਗਿਆ, ਪ੍ਰੈਸ ਵਿਚੋਂ ਸਭ ਕਾਮੇ ਕੱਢ ਦਿੱਤੇ। ਸਭ ਖੇਰੂੰ-ਖੇਰੂੰ ਹੋ ਗਏ। ਘੁੰਮਦਿਆਂ ਫਿਰਦਿਆਂ "ਵਰਿਆਮ" ਵਿਚ ਕੰਮ ਮਿਲ ਗਿਆ। ਇਥੇ ਜਗਦੀਸ਼ ਭਾਜੀ ਕੋਲ ਕਵੀ ਜੀ ਅਕਸਰ ਆਉਂਦੇ ਹੀ ਰਹਿੰਦੇ ਸਨ। ਜਦ ਪਹਿਲੀ ਵਾਰ ਇਥੇ ਉਨ੍ਹਾਂ ਨਾਲ ਮਿਲਣੀ ਹੋਈ– ਦੇਖ ਕੇ ਕਹਿਣ ਲੱਗੇ, "ਬੱਲੇ-ਬੱਲੇ ਤੂੰ ਇਥੇ ਆ ਗਿਆਂ ਚੰਗਾ ਹੋਇਆ।" ਫੇਰ ਉਹਨਾਂ ਦੇ ਬੀਮਾਰ ਹੋਣ ਦਾ ਭਾ ਜੀ ਕੋਲੋਂ ਪਾ ਲੱਗਾ। ਇਹ ਸੁਣ ਕੇ ਬੜਾ ਦੁੱਖ ਹੋਇਆ। ਜਗਦੀਸ਼ ਹੋਰੀਂ ਬਹੁਤ ਵਾਰੀ ਆਪਣੇ ਨਾਲ ਮੈਨੂੰ ਭੈਣੀ ਸਾਹਿਬ ਮੇਲਿਆਂ ਤੇ ਵੀ ਲੈ ਜਾਂਦੇ ਹਨ। ਮੇਲੇ ਤੇ ਗਿਆ ਭਾ ਜੀ ਹੋਰਾਂ ਦੇ ਨਾਲ ਮੈਂ ਵੀ ਕਵੀ ਜੀ ਦੇ ਘਰ ਕਈ ਵਾਰ ਗਿਆਂ। ਉਥੇ ਖਬਰਸਾਰ ਪੁੱਛਦੇ ਰਹੇ। ਬਿਮਾਰੀ ਦੀ ਹਾਲਤ ਵਿਚ ਹੀ ਵਰਿਆਮ ਦੀ 'ਸਿਲਵਰ ਜੁਬਲੀ' ਦੇ ਸਮਾਗਮ ਤੇ ਉਹ ਇਥੇ ਜਲੰਧਰ ਆਏ, ਪਰ ਉਨ੍ਹਾਂ ਕੋਲੋਂ ਤੁਰਿਆ ਘਟ ਜਾਂਦਾ ਸੀ। ਸਟੇਜ ਤੇ ਵੀ ਆਸਰਾ ਦੇ ਕੇ ਚੜ੍ਹਾਇਆ ਸੀ। ਫੇਰ ਸਨਮਾਨ ਵੀ ਕੀਤਾ। ਉਨ੍ਹਾਂ ਨੂੰ ਐਸੀ ਨਾਮੁਰਾਦ ਬਿਮਾਰੀ ਅਧਰੰਗ ਦੀ ਲੱਗੀ ਕਿ ਆਖਰ ਉਨ੍ਹਾਂ ਦੀ ਜਾਨ ਲੈ ਕੇ ਹੀ ਗਈ।

ਮੈਂ ਦੋ ਦਿਨ ਦੀ ਛੁੱਟੀ ਕੱਟ ਕੇ ਆਇਆ ਤਾਂ ਜਗਦੀਸ਼ ਭਾ ਜੀ ਨੇ ਮੈਨੂੰ ਦੱਸਿਆ ਕਿ ਕਵੀ ਜੀ ਚੜ੍ਹਾਈ ਕਰ ਗਏ ਨੇ। ਸੁਣ ਕੇ ਦਿਮਾਗ ਇਕਦਮ ਸੁੰਨ ਜਿਹਾ ਹੋ ਗਿਆ। ਕੀਤਾ ਕੀ ਜਾ ਸਕਦਾ ਸੀ – ਜਿਸ ਤਰ੍ਹਾਂ ਪ੍ਮਾਤਮਾ ਨੂੰ ਮਨਜ਼ੂਰ ਸੀ, ਹੋ ਗਿਆ। ਉਨ੍ਹਾਂ ਦੀ ਇਕ ਰੁਬਾਈਆਂ ਦੀ ਕਿਤਾਬ ਵੀ ਛਪੀ ਹੋਈ ਹੈ। 'ਸਿਮਰਨ' ਉਸ ਦਾ ਸਿਰਲੇਖ ਹੈ। ਉਸ ਵਿਚ ਸਿਰਫ ਸਤਿਗੁਰੂ ਜੀ ਦੇ ਪਾਸ ਇਕ ਅਰਜ਼ੋਈ ਕੀਤੀ ਹੋਈ ਹੈ ਕਿ ਮੈ ਤੁਹਾਥੋਂ ਕਦੀ ਦੂਰ ਨਾ ਹੋਵਾਂ ਉਨ੍ਹਾਂ ਦੀ ਇਕ ਰੁਬਾਈ ਹੈ :

ਐਸਾ ਰੋਗ ਲਗਾਇਓ ਈ ਪ੍ਰੀਤਮ ਨਾ ਮੋਵਾਂ ਨਾ ਜੀਵਾਂ
ਦੂਰ ਤੇਰੇ ਚਰਨਾਂ ਤੋਂ ਰਹਿੰਦੀ, ਜ਼ਹਿਰ ਪਿਆਲੇ ਪੀਵਾਂ
ਮੌਤ ਮਜ਼ਾਕਾਂ ਕਰ ਕਰ ਜਾਵੇ, ਤੜਪਾਂ 'ਪਾਰੇ ਵਾਂਗਰ'
ਤੇਰੀ ਮਿਹਰ ਉਡੀਕਾਂ ਬੈਠੀ, ਸਹਿੰਦੀ ਦੁਖ ਅ-ਸੀਵਾਂ।

ਕਵੀ ਜੀ ਵਰਗੇ ਨੇਕ-ਦਿਲ ਤੇ ਸ਼ਾਂਤ-ਸੁਭਾਅ ਅਤੇ ਮਿਲਾਪੜੇ ਬੰਦੇ ਦੁਨੀਆਂ ਨੂੰ ਹਮੇਸ਼ਾ ਯਾਦ ਆਉਂਦੇ ਰਹਿੰਦੇ ਹਨ।

## ਤੀਸਰੀ ਬੇਟੀ ਪੈਦਾ ਹੋਣ 'ਤੇ ਸੱਭਿਆਚਾਰਕ ਪ੍ਰੋਗਰਾਮ ਕਰਵਾਇਆ

ਧੂਰੀ– ਨੇੜਲੇ ਪਿੰਡ ਸ਼ਾਰੋ ਦੇ ਵਸਨੀਕ ਸੁਖਵਿੰਦਰ ਸਿੰਘ, ਜਿਸਦੇ ਪਹਿਲਾਂ ਦੋ ਬੇਟੀਆਂ ਹਨ, ਆਪਣੇ ਘਰ ਤੀਸਰੀ ਬੇਟੀ ਪੈਦਾ ਹੋਣ 'ਤੇ ਆਪ ਤਾਂ ਖੁਸ਼ੀ ਮਨਾਈ, ਸਗੋਂ ਆਪਣੇ ਜੱਦੀ ਪਿੰਡ ਸ਼ਾਰੋ ਦੇ ਲੋਕਾਂ ਦੇ ਭਰਪੂਰ ਮਨੋਰੰਜਨ ਲਈ ਇੱਕ ਸਭਿਆਚਾਰਕ ਪ੍ਰੋਗਰਾਮ ਕਰਵਾਇਆ। ਸ੍ਰੀ ਸੁਖਵਿੰਦਰ ਸਿੰਘ ਕੈਨੇਡਾ ਵਾਸੀ ਹਨ। ਆਪਣੀ ਮਿੱਟੀ ਅਤੇ ਪਿੰਡ ਦਾ ਮੋਹ ਕਰਦੇ ਹੋਏ ਆਪਣੀ ਤੀਸਰੀ ਬੇਟੀ ਦਾ ਜਨਮ ਦਿਨ ਮਨਾਉਣ ਲਈ ਵਿਸ਼ੇਸ਼ ਤੌਰ 'ਤੇ ਆਪਣੇ ਪਿੰਡ ਸ਼ਾਰੋ ਆਏ ਅਤੇ ਇੱਕ ਵੱਡਾ ਸੱਭਿਆਚਾਰਕ ਪ੍ਰੋਗਰਾਮ ਰੱਖ ਕੇ ਪੂਰੇ ਪਿੰਡ ਨੂੰ ਖੁੱਲ੍ਹਾ ਸੱਦਾ ਦਿੱਤਾ।

ਇਸ ਸੰਬੰਧ ਵਿੱਚ ਜਦੋਂ ਸੁਖਵਿੰਦਰ ਸਿੰਘ ਨਾਲ ਸੰਪਰਕ ਕੀਤਾ ਤਾਂ ਉਨ੍ਹਾਂ ਕਿਹਾ ਕਿ ਇੱਕ ਪਾਸੇ ਪੰਜਾਬ 'ਚ ਭਰੂਣ ਹੱਤਿਆ ਦਿਨੋ-ਦਿਨ ਵਧ ਰਹੀ ਹੈ। ਲੋਕ ਕੁੜੀਆਂ ਨੂੰ ਅਪਣਾਉਣ ਤੋਂ ਡਰ ਰਹੇ ਹਨ, ਪਰ ਮੈਂ ਉਨ੍ਹਾਂ ਲੋਕਾਂ ਨੂੰ ਇੱਕ ਸੰਦੇਸ਼ ਦੇਣਾ ਚਾਹੁੰਦਾ ਹਾਂ ਕਿ ਕੁੜੀਆਂ ਨੂੰ ਸੰਸਾਰ 'ਤੇ ਆਉਣ ਤੋਂ ਕਿਉਂ ਰੋਕਿਆ ਜਾਂਦਾ ਹੈ। ਅੱਜ ਕੁੜੀਆਂ ਸਾਡੇ ਸਮਾਜ ਦੀ ਰੀੜ੍ਹ ਦੀ ਹੱਡੀ ਬਣ ਗਈਆਂ ਹਨ ਅਤੇ ਬਾਹਰਲੇ ਦੇਸ਼ਾਂ ਵਿੱਚ ੯੦% ਕੰਮ ਕੁੜੀਆਂ ਦੇ ਹੱਥਾਂ ਵਿੱਚ ਹਨ। ਫਿਰ ਅਜਿਹਾ ਭੇਦਭਾਵ ਕਿਉਂ ? ਇਸ ਪਰਵਾਰ ਨੂੰ ਵਧਾਈ ਦੇਣ ਲਈ ਉਚੇਚੇ ਤੌਰ 'ਤੇ ਧੂਰੀ ਦੇ ਵਿਧਾਇਕ ਸ੍ਰੀ ਇਕਬਾਲ ਝੂੰਦਾ, ਮਹਿੰਦਰ ਸਿੰਘ ਮਾਨ, ਪੁਸ਼ਪਿੰਦਰ ਸਿੰਘ ਸਰਪੰਚ ਸ਼ਾਰੋ ਤੇ ਜਰਨੈਲ ਸਿੰਘ ਸੋਢੀ ਦੀ ਹਾਜ਼ਰ ਸਨ।

# ਕ੍ਰਿਸ਼ਨ ਭਾਰਦਵਾਜ

*—ਜਗਦੀਸ਼ ਸਿੰਘ ਵਰਿਆਮ*

ਬੰਦਾ ਸੋਚਦਾ ਕੁਝ ਹੈ ਹੁੰਦਾ ਹੋਰ ਹੈ। ਜਲੰਧਰ ਦੇ ਦੇਸ਼ ਭਗਤ ਯਾਦਗਾਰ ਹਾਲ ਵਿਚ ਇਕ ਕਾਨਫਰੰਸ ਵਿਚ ਪਤਾ ਲੱਗਾ ਕਿ ਕਾਮਰੇਡ ਕ੍ਰਿਸ਼ਨ ਭਾਰਦਵਾਜ ਬਹੁਤ ਬੀਮਾਰ ਹਨ ਅਤੇ ਆਪਣੇ ਦਾਮਾਦ, ਸਾਡੇ ਦੋਸਤ ਗੁਰਮੀਤ ਦੇ ਘਰ ਹਨ। ਡਾ. ਵਰਿਆਮ ਸਿੰਘ ਸੰਧੂ ਹੋਰਾਂ ਸਲਾਹ ਦਿਤੀ ਕਿ ਕਲ ਸਵੇਰੇ ਉਹਨਾਂ ਦਾ ਪਤਾ ਲੈਣ ਚਲਾਂਗੇ। ਅਗਲੇ ਦਿਨ (੧੭ ਫਰਵਰੀ ੨੦੦੭) ਉਹਨਾਂ ਹੀ ਇਤਲਾਹ ਦਿੱਤੀ ਕਿ ਕਾਮਰੇਡ ਭਾਰਦਵਾਜ ਤਾਂ ਪੂਰੇ ਹੋ ਗਏ ਹਨ। ਉਹਨਾਂ ਦਾ ਸਸਕਾਰ ਉਸ ਦਿਨ ਕਰ ਦਿੱਤਾ ਗਿਆ ਅਤੇ ੨੫ ਫਰਵਰੀ ਨੂੰ ਸ਼ਰਧਾਂਜਲੀ ਸਮਾਰੋਹ ਵੀ ਇਕ ਬਹੁਤ ਵੱਡੇ ਸਮਾਗਮ ਦਾ ਰੂਪ ਧਾਰਨ ਕਰ ਗਿਆ।

ਕਾਮਰੇਡ ਕ੍ਰਿਸ਼ਨ ਭਾਰਦਵਾਜ ਬਹੁਤ ਜ਼ੁਮੇਵਾਰ, ਬਹੁਤ ਪਿਆਰੇ ਅਤੇ ਮਿਲਾਪੜੇ ਇਨਸਾਨ ਸਨ। ਸਤਰਵਿਆਂ ਵਿਚ ਜਦੋਂ ਮੈਂ ਜੰਮੂ ਤੋਂ ਜਲੰਧਰ ਆਇਆ ਅਤੇ ਪ੍ਰੀਤਮ ਸਿੰਘ ਕਵੀ ਨਵਾਂ ਜ਼ਮਾਨਾ ਛਾਪਣ ਵਾਲੀ ਪ੍ਰੈਸ ਅਵਾਮੀ ਪ੍ਰੈਸ ਦੇ ਪਰਬੰਧਕ ਹੋਣ ਕਰਕੇ ਮੇਰਾ ਨਵਾਂ ਜ਼ਮਾਨਾ ਅਖਬਾਰ ਵਿਚ ਫੇਰਾ ਤੋਰਾ ਸ਼ੁਰੂ ਹੋਇਆ ਤਾਂ ਭਾਰਦਵਾਜ ਹੋਰਾਂ ਨਾਲ ਵੀ ਸੰਪਰਕ ਸੂਤਰ ਕਾਇਮ ਹੋਇਆ। ਜੋ ਅਖੀਰ ਤਕ ਨਿਭਿਆ।

ਨਵਾਂ ਜ਼ਮਾਨਾ ਉਦੋਂ ਭਾਰਤੀ ਕਮਿਊਨਿਸਟ ਪਾਰਟੀ ਦੀ ਪੰਜਾਬ ਇਕਾਈ ਦਾ ਆਫੀਸ਼ਅਲ ਅਖਬਾਰ ਸੀ। ਭਾਰਦਵਾਜ ਜੀ ਇਸ ਅਖਬਾਰ ਦੇ ਜਨਰਲ ਮੈਨੇਜਰ ਸਨ। ਕਮਿਊਨਿਸਟ ਪਾਰਟੀ ਅਤੇ ਹੋਰ ਪਾਰਟੀਆਂ ਤੇ ਸੰਸਥਾਵਾਂ ਦੇ ਵੱਡੇ ਛੋਟੇ ਲੀਡਰ ਨਵਾਂ ਜ਼ਮਾਨਾ ਦੇ ਦਫਤਰ ਅਕਸਰ ਆਉਂਦੇ ਸਨ। ਪੰਜਾਬੀ ਦੇ ਸਿਰਕੱਢ ਅਤੇ ਨਵੇਂ ਲੇਖਕ, ਪੱਤਰਕਾਰ ਵੀ ਇਥੇ ਜ਼ਿਆਰਤ ਕਰਦੇ ਸਨ। ਵੱਡੇ-ਵੱਡੇ ਗੁਰੂ ਪੱਤਰਕਾਰ ਅਤੇ ਜੋਸ਼ੀਲੇ ਨਵੇਂ ਸਿਖਿਆਰਥੀ ਨਵਾਂ ਜ਼ਮਾਨਾ ਦੇ ਮੇਜ਼ ਤੇ ਕੰਮ ਕਰਦੇ ਸਨ। ਪਰਬੰਧਕੀ ਸਟਾਫ ਵਿਚ ਵੀ ਅਹਿਮ ਮੁੰਡੇ ਕੁੜੀਆਂ ਕੰਮ ਕਰਦੇ ਸਨ, ਭਾਵ ਇਕ ਛੋਟੀ ਜਿਹੀ ਸਲਤਨਤ ਹੀ ਸੀ ਜਿਸ ਨੂੰ ਚਲਾਉਣ ਦੀ ਜ਼ਿੰਮੇਵਾਰੀ ਭਾਰਦਵਾਜ ਉਤੇ ਸੀ।

ਵੱਡੇ-ਵੱਡੇ ਦਿਗੱਜ ਪੱਤਰਕਾਰ ਵੀ ਪੈਸੇ ਧੇਲੇ ਵਲੋਂ ਐਡਵਾਂਸ ਜਾਂ ਤਨਖਾਹਾਂ ਵਾਸਤੇ ਭਾਰਦਵਾਜ ਜੀ ਦੀ ਦਿਆਲਤਾ ਦੇ ਮੁਥਾਜ ਸਨ। ਕਿਤੋਂ ਨਾ ਕਿਤੋਂ ਭਾਰਦਵਾਜ ਪਰਬੰਧ ਕਰਦੇ ਅਤੇ ਸਾਰਾ ਹਿਸਾਬ ਕਿਤਾਬ ਰਖਦੇ ਅਤੇ ਸਹਿਜ ਵੀ ਰਹਿੰਦੇ। ਇਕ ਐਸਾ ਸਿਸਟਮ ਬੰਨਿਆ ਹੋਇਆ ਸੀ ਕਿ ਉਹ ਗੰਭੀਰ ਮਾਹੌਲ ਵਿਚ ਹੀ ਹਸ ਖੇਡ ਵੀ ਲੈਂਦੇ ਗੱਪ ਸ਼ੱਪ ਵੀ ਕਰ ਲੈਂਦੇ। ਨਵਾਂ ਜ਼ਮਾਨਾ ਸਾਰਾ ਲੀਡਰਾਂ ਨਾਲ ਭਰਿਆ ਸੀ ਅਤੇ ਲੀਡਰ ਹੀ ਇਥੇ ਯਾਤਰਾ ਤੇ ਆਉਂਦੇ। ਇਸ ਤੋਂ ਇਲਾਵਾ ਦੇਸ਼ ਵਿਦੇਸ਼ ਤੋਂ ਕੋਈ ਨਾ ਕੋਈ ਡੈਲੀਗੇਸ਼ਨ ਵੀ ਆਇਆ ਰਹਿੰਦਾ। ਕੋਈ ਨਾ ਕੋਈ ਰਾਜਸੀ ਜਾਂ ਸਾਹਿਤਕ ਸਮਾਗਮ ਵੀ ਉਥੇ ਹੁੰਦਾ ਰਹਿੰਦਾ। ਭਾਰਦਵਾਜ ਸਭ ਕਾਸੇ ਦਾ ਪਰਬੰਧ ਕਰਦੇ। ਆਓ ਭਗਤ ਰੋਟੀ ਪਾਣੀ ਚਾਹ ਬਿਸਕੁਟ ਦਾ ਵੀ। ਪੈਸਾ ਵੀ ਤੇ ਖਰਚ ਖੇਚਲ ਵੀ ਬਹੁਤ ਚਾਹੀਦਾ ਸੀ ਉਹ ਸਭ ਕਰਦੇ। ਭਾਰਦਵਾਜ ਸਾਹਿਬ ਕਈ ਦੋਸਤੀ ਸੰਸਥਾਵਾਂ ਦੇ ਵੀ ਮੁਖੀ ਪਰਬੰਧਕ ਸਨ। ਕੋਈ ਨਾ ਕੋਈ ਡੈਲੀਗੇਸ਼ਨ ਰੂਸ ਯਾਤਰਾ ਤੇ ਜਾਂਦਾ ਤੇ ਆਉਂਦਾ। ਉਹਨਾਂ ਦੀਆਂ ਵਿਦਾਇਗੀ ਅਤੇ ਸੁਆਗਤੀ ਪਾਰਟੀਆਂ ਦਾ ਇਕ ਸਿਲਸਿਲਾ ਚਲਦਾ ਰਹਿੰਦਾ। ਭਾਰਦਵਾਜ ਬੜੇ ਆਰਾਮ ਨਾਲ ਸਾਰਾ ਪਰਬੰਧ, ਕਾਰਡਾਂ ਤੋਂ ਲੈ ਕੇ ਜਲ-ਪਾਣ ਤਕ ਕਰਦੇ। ਨਵਾਂ ਜ਼ਮਾਨਾ ਜਹਾਜ਼ ਦੇ ਪਾਇਲਟ ਤਾਂ ਕਾਮਰੇਡ ਜਗਜੀਤ ਸਿੰਘ ਅਨੰਦ ਸਨ। ਉਹ ਤਾਂ ਕਦੇ ਪਾਰਲੀਮੈਂਟ ਵਿਚ ਹੁੰਦੇ ਅਤੇ ਕਦੇ ਦੇਸ਼ ਵਿਦੇਸ਼ ਦੇ ਹੋਰ ਥਾਵਾਂ ਤੇ। ਕਾਮਰੇਡ ਅਨੰਦ ਠੀਕ ਹੀ ਨਵਾਂ ਜ਼ਮਾਨਾ ਵਾਸਤੇ ਫੰਡ ਇਕੱਠਾ ਕਰਨ ਦੇ ਪ੍ਰਭਾਵਸ਼ਾਲੀ ਜ਼ਰੀਆ ਸਨ ਪਰ ਇਸ ਜਹਾਜ਼ ਨੂੰ ਤਿਆਰ ਬਰ ਤਿਆਰ ਰਖਣ ਦੀ ਜ਼ਿੰਮੇਵਾਰੀ ਕਾਮਰੇਡ ਭਾਰਦਵਾਜ ਦੀ ਹੀ ਹੁੰਦੀ।

ਹਿੰਦ ਸੋਵੀਅਤ ਸਭਿਆਚਾਰਕ ਸੁਸਾਇਟੀ (ਇਸਕੱਸ) ਜਲੰਧਰ ਦੇ ਵੀ ਉਹ ਮੁੱਖੀ ਸਨ। ਉਸ ਵੇਲੇ ਸੋਵੀਅਤ ਯੂਨੀਅਨ (ਰੂਸ) ਦੀ ਯਾਤਰਾ ਇਕ ਵੱਡਾ ਮਰਤਬਾ ਸਮਝਿਆ ਜਾਂਦਾ ਸੀ। ਭਾਰਦਵਾਜ ਜੀ ਦੀ ਕਿਰਪਾ ਨਾਲ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਸ਼ੀਰਵਾਦ ਨਾਲ, ਜਗਦੀਸ਼ ਸਿੰਘ ਵਰਿਆਮ, ਪ੍ਰੀਤਮ ਸਿੰਘ ਕਵੀ ਵੀ ਸੋਵੀਅਤ ਯੂਨੀਅਨ ਦੀ ਯਾਤਰਾ ਕਰ ਆਏ। ਮੇਰੇ ਕਈ ਹੋਰ ਦੋਸਤ ਵੀ ਭਾਰਦਵਾਜ ਜੀ ਨੇ ਰੂਸ ਯਾਤਰਾ ਤੇ ਭਿਜਵਾਏ। ਇਹ ਦੋ ਕੁ ਹਫਤੇ ਦਾ ਦੌਰਾ ਹੁੰਦਾ। ਬਹੁਤ ਯਾਦਾਂ ਭਰਪੂਰ। ਵਾਪਸੀ ਤੇ ਸਾਡੇ ਮਾਣ ਸਤਿਕਾਰ ਵਿਚ ਸਮਾਗਮ ਵੀ ਭਾਰਦਵਾਜ ਜੀ ਨੇ ਕੀਤੇ।

ਜਲੰਧਰ ਦੇ ਸਾਰੇ ਅਖ਼ਬਾਰਾਂ ਵਾਲਿਆਂ ਵੱਲੋਂ ਇਕ ਵੱਡੀ ਤੇ ਸਾਂਝੀ ਜੁਮੇਵਾਰੀ ਭਾਰਦਵਾਜ ਜੀ ਨੂੰ ਸੌਂਪੀ ਸੀ। ਇਹ ਸੀ ਟੈਕਸੀਆਂ ਰਾਹੀਂ ਵੇਲੇ ਸਿਰ ਦੂਰ ਦੁਰਾਡੇ ਥਾਵਾਂ ਤੇ ਅਖ਼ਬਾਰਾਂ ਨੂੰ ਪਹੁੰਚਾਣ ਦਾ ਪ੍ਰਬੰਧ ਕਰਨਾ ਜੋ ਉਹਨਾਂ ਬਹੁਤ ਪਰਬੀਨਤਾ ਨਾਲ ਨਿਭਾਈ।

ਭਾਰਦਵਾਜ ਦੀ ਸਪੁਤਰੀ ਜਿਸਦਾ ਮੈਨੂੰ ਨਾਮ ਅਜੇ ਤਕ

ਨਹੀਂ ਯਾਦ ਪਰ ਉਪਨਾਮ ਪਿੰਕੀ ਯਾਦ ਹੈ ਦਾ ਸੰਬੰਧ ਨਵਾਂ ਜ਼ਮਾਨਾ ਦੇ ਹੀ ਪ੍ਰਸਿੱਧ ਪੱਤਰਕਾਰ ਗੁਰਮੀਤ ਨਾਲ ਹੋਇਆ। ਭਾਰਦਵਾਜ ਜੀ ਨੇ ਬਹੁਤ ਖਿੜੇ ਮੱਥੇ ਇਹ ਕਾਰਜ ਸਿਰੇ ਚਾੜ੍ਹਿਆ। ਬਹੁਤ ਜੁਗਤ ਨਾਲ ਇਕ ਪ੍ਰੀਤਨਿਧ ਚਾਹ ਪਾਰਟੀ ਵੀ ਨਵਾਂ ਜ਼ਮਾਨਾ ਇਮਾਰਤ ਵਿਚ ਹੋਈ। ਗੁਰਮੀਤ ਅਤੇ ਪਿੰਕੀ ਵੀ ਠੰਡੇ ਸੁਭਾਅ ਵਾਲੇ ਮਿੱਠ ਬੋਲੜੇ ਅਤੇ ਸਿਆਣੇ ਵਿਅਕਤੀ ਹਨ। ਗੁਰਮੀਤ ਹੁਣ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਦੇ ਕਲਚਰਲ ਵਿੰਗ ਨੂੰ ਬਹੁਤ ਕਾਮਯਾਬੀ ਨਾਲ ਚਲਾ ਰਹੇ ਹਨ ਅਤੇ ਕਮੇਟੀ ਦੇ ਕੁਲ ਵਕਤੀ ਹਨ। ਪਿੰਕੀ ਬੈਂਕ ਅਫਸਰ ਹੈ। ਭਾਰਦਵਾਜ ਜੀ ਦੇ ਸਸਕਾਰ ਵੇਲੇ ਵੇਖਿਆ ਕਿ ਇਹਨਾਂ ਦਾ ਬੇਟਾ ਸੁਖ ਨਾਲ ਹੁਣ ਜਵਾਨ ਹੈ। ਚਸ਼ਮੇ-ਬਦ-ਦੂਰ। ਗੱਲਾਂ ਤਾਂ ਬਹੁਤ ਯਾਦ ਆ ਰਹੀਆਂ ਹਨ ਪਰ ਇਕ ਦਾ ਜ਼ਿਕਰ ਕਰਕੇ ਸਮਾਪਤ ਕਰਦਾ ਹਾਂ।

ਏਨੇ ਤਨਾਅ ਭਰਪੂਰ ਜੀਵਨ ਵਿਚ ਕ੍ਰਿਸ਼ਨ ਭਾਰਦਵਾਜ ਕਿਵੇਂ ਸਹਿਜ ਰਹਿ ਲੈਂਦੇ ਸਨ।...ਉਹਨਾਂ ਨੂੰ ਸੰਗੀਤ ਦਾ ਬਹੁਤ ਸ਼ੌਕ ਸੀ ਅਤੇ ਸ਼ਾਸਤਰੀ (ਕਲਾਸੀਕਲ) ਸੰਗੀਤ ਸੁਣਨ ਲਈ ਉਹ ਵਕਤ ਕੱਢ ਹੀ ਲੈਂਦੇ। ਜਲੰਧਰ ਵਿਚ ਸਾਡੇ ਵੱਲੋਂ (ਨਾਮਧਾਰੀ ਸਮਾਜ ਵੱਲੋਂ) ਆਯੋਜਿਤ ਹੁੰਦੇ ਇਹਨਾਂ ਸੰਗੀਤ ਸਮਾਰੋਹਾਂ 'ਚ ਉਹ ਜ਼ਰੂਰ ਭਾਗ ਲੈਂਦੇ ਭਾਵੇਂ ਰਾਤ ਕਿੰਨੀ ਵੀ ਹੋ ਜਾਂਦੀ। ਇਹਨਾਂ ਸਮਾਰੋਹਾਂ ਵਿਚ ਅਕਸਰ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਵੀ ਦਰਸ਼ਨ ਕਰਦੇ ਅਤੇ ਸਤਿਗੁਰੂ ਜੀ ਉਹਨਾਂ ਨੂੰ ਜ਼ਾਤੀ ਤੌਰ ਤੇ ਵੀ ਜਾਣਦੇ ਪਹਿਚਾਣਦੇ ਸਨ। ਪ੍ਰੀਤਮ ਸਿੰਘ ਕਵੀ ਦੀ ਪੁਸਤਕ ਬੀਤੇ ਦੀਆਂ ਪੈੜਾਂ-੭ ਵਿਚ ਭਾਰਦਵਾਜ ਬਾਰੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਕਥਨ ਦਰਜ ਹੈ।'ਨਵਾਂ ਜ਼ਮਾਨਾ' ਦਾ ਮੈਨੇਜਰ, ਸ੍ਰੀ ਕ੍ਰਿਸ਼ਨ ਭਾਰਦਵਾਜ ਆਪਣੀਆਂ ਦੋਹਾਂ ਪੁਤਰੀਆਂ ਨਾਲ ਸਰੋਤਿਆਂ ਵਿਚ ਬੈਠਾ ਵੇਖ, ਸਤਿਗੁਰੂ ਜੀ ਨੇ ਮੈਨੂੰ ਕਿਹਾ: ਇਸ ਨੂੰ ਸ਼ਾਸਤ੍ਰੀ ਸੰਗੀਤ ਨਾਲ ਇਸ਼ਕ ਹੈ... ਪੰਨਾ ੧੯੨। ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤ ਆਭਾ ਮੰਡਲ ਦੇ ਉਹ ਪਰਸੰਸਕ ਵੀ ਸਨ। ਇਸ ਦਾ ਸਬੂਤ ਉਹਨਾਂ ਦਾ ਉਹ ਛੋਟਾ ਲੇਖ ਹੈ ਜੋ ਉਹਨਾਂ ਨੇ ਵਰਿਆਮ ਦੇ ਸਤਿਗੁਰੂ ਜਗਜੀਤ ਸਿੰਘ ਅੰਕ ਵਾਸਤੇ ਲਿਖਿਆ। ਇਹ ਲੇਖ ਅਸੀਂ ਇਸੇ ਅੰਕ ਵਿਚ ਛਾਪ ਰਹੇ ਹਾਂ।

ਭਾਰਦਵਾਜ ਜੀ ਅੱਛੇ ਲਿਖਾਰੀ ਵੀ ਸਨ ਅਤੇ ਬੁਲਾਰੇ ਵੀ. ਉਹਨਾਂ ਦੇ ਵਿਛੋੜੇ ਨਾਲ ਅਸਾਂ ਇਕ ਅਤਿ ਨਿਰਮੋਲਕ ਦੋਸਤ ਗਵਾਇਆ ਹੈ। ਗੁਰਮੀਤ-ਪਿੰਕੀ ਵਿਚੋਂ ਅਸੀਂ ਉਹਨਾਂ ਦੇ ਦਰਸ਼ਨ ਕਰਦੇ ਹਾਂ। ਇਹ ਸਚ ਮੁਚ ਹੀ ਭਾਰਦਵਾਜ ਵਾਂਗ ਨਿਰਮਲ ਮਿੱਠੇ ਇਨਸਾਨ ਹਨ।

# ਛੋਟਾ ਮੂੰਹ ਵੱਡੀ ਗੱਲ

*—ਕ੍ਰਿਸ਼ਨ ਭਾਰਦਵਾਜ*

ਕੁਝ ਲੋਕ ਜਾਣਕਾਰੀ ਪ੍ਰਸੰਸਾ ਸਤਿਕਾਰ ਤੇ ਮਾਣ ਦੇ ਸਬੰਧ ਵਿਚ ਕਿਸੇ ਵਿਅਕਤੀ ਦੀ ਲਿਖਤ ਜਾਂ ਗੁਣ ਗਾਇਣ ਦੇ ਮੁਥਾਜ ਹੁੰਦੇ ਹਨ ਪਰ ਕੁਝ ਮਹਾਂਪੁਰਸ਼ ਐਸੇ ਹੁੰਦੇ ਹਨ ਜੋ ਏਹਨਾਂ ਗਲਾਂ ਵਿਚੋਂ ਕਿਸੇ ਦੇ ਵੀ ਆਸਰੇ ਨਹੀਂ ਹੁੰਦੇ। ਉਹ ਆਪਣੇ ਆਪ ਵਿਚ ਇਕ ਬਹੁ ਪੱਖੀ ਸ਼ਖਸੀਅਤ ਹੁੰਦੇ ਹਨ ਤੇ ਆਪਣੀਆਂ ਖੂਬੀਆਂ ਤੇ ਗੁਣਾਂ ਕਾਰਨ ਸਮਾਜ ਵਿਚ ਉਹਨਾਂ ਦਾ ਸਥਾਨ ਬਣ ਜਾਂਦਾ ਹੈ। ਲੋਕ ਸਤਿਕਾਰ ਕਰਦੇ ਹਨ ਗੁਣ ਗਾਂਦੇ ਹਨ ਤੇ ਸ਼ਰਧਾ ਵੀ ਰੱਜ ਕੇ ਵਿਖਾਂਦੇ ਹਨ। ਇਸ ਤਰ੍ਹਾਂ ਦੀਆਂ ਖ਼ਾਸ ਸ਼ਖਸੀਅਤਾਂ ਵਿਚੋਂ ਮਹਾਰਾਜ ਜਗਜੀਤ ਸਿੰਘ ਵੀ ਹਨ।

ਕੂਕਾ ਲਹਿਰ ਦੇ ਆਗੂ ਸਤਿਗੁਰੂ ਰਾਮ ਸਿੰਘ ਦੀ ਗੱਦੀ ਤੇ ਬਰਾਜਮਾਨ ਇਹ ਮਹਾਂਪੁਰਸ਼ ਕਿਵੇਂ ਠੰਡੇ ਮਿਠੇ ਡੂੰਘੇ ਤੇ ਦਿਲਾਂ ਨੂੰ ਟੋਹਣ ਵਾਲੇ ਹਨ ਇਹ ਮਿਲ ਕੇ ਹੀ ਪਤਾ ਲੱਗਦਾ ਹੈ। ਮੈਂ ਇਹ ਗੱਲ ਕਹਿਣ ਵਿਚ ਕੋਈ ਆਰ ਮਹਿਸੂਸ ਨਹੀਂ ਕਰਦਾ ਕਿ ਮੈਂ ਕਿਸੇ ਦਾ ਏਸ ਲਈ ਸ਼ਰਧਾਲੂ ਨਹੀਂ ਹੋ ਸਕਦਾ ਕਿ ਕੋਈ ਧਾਰਮਕ ਆਗੂ ਹੈ ਜਾਂ ਗੁਰੂ। ਤੇ ਨਾ ਹੀ ਇਸ ਤਰ੍ਹਾਂ ਕਿ ਕਿਸੇ ਨੇ ਕਹਿ ਦਿੱਤਾ ਤੇ ਆਪਣੀ ਸ਼ਰਧਾ ਦੇ ਤਾਰ ਹਿਲਣੇ ਸ਼ੁਰੂ ਹੋ ਗਏ। ਏਸ ਮਾਮਲੇ ਵਿਚ ਮੈਂ ਇਕ ਰੁੱਖਾ ਜਿਹਾ ਮਕੈਨਕੀ ਮਨੁੱਖ ਹਾਂ ਇਸ ਲਈ ਕਈ ਵਾਰ ਜਦੋਂ ਸਾਥੀ ਪ੍ਰੀਤਮ ਸਿੰਘ ਕਵੀ ਗੱਲ ਕਰਦੇ ਸਨ ਤਾਂ ਦਿਲੋਂ ਖਿਝ ਵੀ ਜਾਂਦਾ ਸੀ ਕਿ ਕਵੀ ਹੈ ਇਕ ਕਮਿਊਨਿਸਟ ਤੇ ਗੱਲਾਂ ਕਰਦਾ ਹੈ ਗੁਰੂਆਂ ਦੀ ਗੁਰਆਈ ਦੀਆਂ। ਪਰ ਅਚਣਚੇਤ ਇਕ ਵਾਰੀ ਜਲੰਧਰ ਬਸਤੀ ਬੂਰੇ ਖਾਂ ਵਿਖੇ ਨਾਮਧਾਰੀ ਜਗਦੀਸ਼ ਹੋਰਾਂ ਵੱਲੋਂ ਪਰਬੰਧ ਕੀਤੀ ਗਈ ਸੰਗੀਤ ਮਹਿਫਲ ਵਿਚ ਮਹਾਰਾਜ ਨਾਲ ਮੁਲਾਕਾਤ ਹੋ ਗਈ। ਜਿਸ ਪਿਆਰ ਨਿੱਘ ਤੇ ਨੇੜਤਾ ਨਾਲ ਉਹ ਮਿਲੇ ਉਸ ਨੇ ਮੇਰੇ ਮਨ ਤੇ ਇਹ ਡੂੰਘਾ ਅਸਰ ਛਡਿਆ ਕਿ ਇਹ ਮਨੁੱਖ ਵਾਕਈ ਮਹਾਨ ਹੈ। ਕੋਈ ਵਖਰਾ ਪਣ ਨਹੀਂ। ਹਰ ਇਕ ਨਾਲ ਨੇੜਿਓਂ ਤਾਲ ਮੇਲ ਇਹਨਾਂ ਦੀ ਆਦਤ ਹੈ। ਗਊ ਰਖਿਆ ਗਊ ਪਾਲਣ ਦੇ ਨਾਲ-ਨਾਲ ਮਨੁੱਖ ਜਾਤੀ ਲਈ ਜੰਗ

ਰਹਿਤ ਦੁਨੀਆ ਦਾ ਸੁਪਨਾ ਵੀ ਇਹਨਾਂ ਦਾ ਬਹੁਤ ਪਿਆਰਾ ਆਦਰਸ਼ ਹੈ ਜਿਸ ਵਿਚ ਸਮੇਂ ਸਮੇਂ ਆਪਣਾ ਹਿੱਸਾ ਪਾ ਕੇ ਰਹਿੰਦੇ ਹਨ। ਇਸ ਦੇ ਨਾਲ ਹੀ ਸੰਗੀਤ ਦੇ ਕੇਵਲ ਬਹੁਤ ਰਸੀਏ ਹੀ ਨਹੀਂ ਮੇਰੇ ਖਿਆਲ ਵਿਚ ਚੰਗੇ ਜਾਣੂ ਵੀ ਹਨ ਤੇ ਇਹਨਾਂ ਦਾ ਇਹ ਸ਼ੌਕ ਇਸ਼ਕ ਦੀ ਹਦ ਤੱਕ ਹੈ ਜਿਸ ਦਾ ਸਬੂਤ ਇਸ ਤੋਂ ਮਿਲਦਾ ਹੈ ਕਿ ਕਿਨੇ ਹੀ ਬੱਚੇ ਸਰੋਦ, ਸਿਤਾਰ ਤਬਲਾ, ਗਾਣਾ ਅਤੇ ਸੰਤੂਰ ਬੰਸਰੀ ਆਦਿਕ ਦੀ ਸਿਖਿਆ ਲੈਣ ਲਈ, ਵੱਡੇ ਵੱਡੇ ਉਸਤਾਦਾਂ ਜਿਹਾ ਕਿ ਉਸਤਾਦ ਵਲੈਤ ਖਾਂ, ਉਸਤਾਦ ਅਮਜਦ ਅਲੀ ਖਾਂ, ਪੰਡਤ ਕ੍ਰਿਸ਼ਨ ਮਹਾਰਾਜ, ਪੰ. ਸਾਮਤਾ ਪ੍ਰਸਾਦਿ, ਪੰ. ਪਰੇਮ ਵਲਭ, ਸ਼ਿਵ ਕੁਮਾਰ ਸ਼ਰਮਾ, ਹਰੀ ਪ੍ਰਸਾਦਿ ਚੌਰਸੀਆ ਹੋਰਾਂ ਕੋਲ ਘਲੇ ਹੋਏ ਹਨ ਜਿਨ੍ਹਾਂ ਦੀ ਹਰ ਤਰ੍ਹਾਂ ਦੀ ਮਦਦ ਵੀ ਕਰਦੇ ਹਨ। ਇਸ ਸਬੰਧ ਵਿਚ ਮੈਂ ਸਮਝਦਾ ਹਾਂ ਕਿ ਇਹ ਸੰਗੀਤ ਕਲਾ ਰਾਹੀਂ ਪੰਜਾਬ ਤੇ ਪੰਜਾਬੀਆਂ ਦੀ ਬੜੀ ਵਡੀ ਸੇਵਾ ਹੈ।



*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੀਵਾਨ ਵਿਚ ਸ੍ਰੀ ਕ੍ਰਿਸ਼ਨ ਭਾਰਦਵਾਜ ਅਤੇ ਸਾਬਕਾ ਜੇਲ, ਸੁਪਰਡੰਟ ਐਸ. ਕੇ. ਰਾਮਪਾਲ। ਪਿਛੇ ਬੈਠੇ ਹਨ ਸਵ. ਸੂਬਾ ਅਮੀਰਕ ਸਿੰਘ ਜੀ।*



*ਅਵਾਮੀ ਪ੍ਰੈਸ ਦੇ ਮੈਨੇਜਰ ਸ. ਪ੍ਰੀਤਮ ਸਿੰਘ ਕਵੀ ਅਤੇ ਨਵਾਂ ਜ਼ਮਾਨਾ ਦੇ ਜਨਰਲ ਮੈਨੇਜਰ ਸ੍ਰੀ ਕ੍ਰਿਸ਼ਨ ਭਾਰਦਵਾਜ*



*ਸੰਗੀਤ ਦੇ ਇਕ ਸਮਾਰੋਹ ਵਿਚ ਸ੍ਰੀ ਭਾਰਦਵਾਜ। ਉਹਨਾਂ ਦੇ ਸਜੇ ਬੈਠੇ ਹਨ। ਸ੍ਰੀ ਅਰੁਣ ਮਿਸਰਾ; ਖੱਬੇ ਜਗਦੀਸ਼ ਸਿੰਘ ਵਰਿਆਮ, ਡਾ. ਵਰਿੰਦਰ ਕੁਮਾਰ। ਪਿਛੇ ਸ. ਗੁਰਦਿਆਲ ਸਿੰਘ, ਡਾ. ਅਜਮੇਰ ਸਿੰਘ ਅਤੇ ਲਾਲ ਚੰਦ ਸਾਹਰ ਬੈਠੇ ਹਨ। ਫੋਟੋ ੨੫-੪-੧੯੭੯*

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੀ ਬੀ ਐਲ ਫੂਡਜ਼ ਪ੍ਰਾਈਵੇਟ ਲਿਮਟਡ

ਸੰਤੋਸ਼ ਨਗਰ X ਰੋਡਜ਼, ਹੈਦਰਾਬਾਦ - 500 059

- ਬਿਸਕੁਟ ਬਨਾਉਣ ਦੀਆਂ ਆਟੋਮੈਟਿਕ ਮਸ਼ੀਨਾਂ
- ਵੈ.ਫਰ ਬਨਾਉਣ ਵਾਲੀਆਂ ਆਟੋਮੈਟਿਕ ਮਸ਼ੀਨਾਂ

ਅਤੇ

## ਵਧੀਆ ਬਿਸਕੁਟ ਬਨਾਉਣ ਵਾਲੀ ਹਿੰਦੋਸਤਾਨ ਦੀ ਪਹਿਲੀ ਕੰਪਨੀ




FOODS PVT LTD

**Pinoneer Manufacturer in India of**

- **Automatic machines for producing Biscuits**
- **Automatic machines for producing Wafers**

**and**

**Makers of High quality Biscuits**

## BBL FOODS PVT. LTD.

*Santosh Nagar (X) Roads, Hyderabad-500 059 India*

*Ph.:— +91-40-4530680, 82,84 Fax :— +91-40--4530475*

*E-mail:amber @hd1.vsnl.net.in*

| Balvinder Pal Singh | Lakhbir Singh Muchhal | Sukhwinder Kaur |
|---|---|---|
| *Manging Director* | *Director* | *Director* |
| *Ph.: 9391048734* | *Ph.: 9848050607* | *Ph.: 9391046298* |

## ੧੮੫੭ ਅਤੇ ਕੂਕਾ ਅੰਦੋਲਨ ਬਾਰੇ ਆਲ ਇੰਡੀਆ ਯੂਥ ਫੈਡਰੇਸ਼ਨ ਦੀ ਕੌਮੀ ਕਾਨਫਰੰਸ

ਸ਼ਹੀਦੇ ਆਜ਼ਮ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਸਰਬ ਭਾਰਤ ਨੌਜਵਾਨ ਸਭਾ ਦਾ ਤੇਰ੍ਹਵਾਂ ਕੌਮੀ ਮਹਾਂ ਸੰਮੇਲਨ ੨੮ ਤੋਂ ੩੧ ਮਾਰਚ ੨੦੦੭ ਤੱਕ ਸਿਰਸਾ ਸ਼ਹਿਰ ਵਿਖੇ ਸਫਲਤਾਪੂਰਬਕ ਸਿਰੇ ਚਾੜ੍ਹਿਆ ਗਿਆ ਜਿਸ ਵਿਚ ਭਾਰਤ ਦੇ ੨੫ ਪ੍ਰਾਂਤਾਂ ਵਿਚੋਂ ੮੦੦ ਦੇ ਕਰੀਬ ਯੁਵਾ, ਡੈਲੀਗੇਟ ਅਤੇ ਚੀਨ, ਗਰੀਸ, ਕਿਊਬਾ, ਬੁਲਗਾਰੀਆ, ਮਯਾਂਮਾਰ, ਬੰਗਲਾਦੇਸ਼, ਨੈਪਾਲ, ਸ੍ਰੀਲੰਕਾ ਆਦਿ ਦੇਸ਼ਾਂ ਤੋਂ ਵੀ ਯੁਵਾ ਪ੍ਰਤੀਨਿਧੀ ਸ਼ਾਮਿਲ ਹੋਏ ਅਤੇ ਸੰਮੇਲਨ ਵਿਚ ਪਾਸ ਕੀਤੇ ਗਏ ਮਤਿਆਂ ਦੁਆਰਾ ਬਹੁਰਾਸ਼ਟਰੀ ਕਾਰਪੋਰੇਸ਼ਨਾਂ ਅਤੇ ਵਿਸ਼ਵ ਦੀ ਵਿੱਤੀ ਪੂੰਜੀ ਵੱਲੋਂ ਏਸ਼ੀਆ ਅਫਰੀਕਾ ਅਤੇ ਲਾਤੀਨੀ ਅਮਰੀਕਾ ਦੀਆਂ ਮੰਡੀਆਂ ਤੇ ਕਬਜ਼ੇ ਕਰਨ ਦੀ ਨੀਤੀ ਵਿਰੁੱਧ, ਵਿਰੋਧ ਜਾਰੀ ਰੱਖਣ ਦਾ ਫ਼ੈਸਲਾ ਲਿਆ ਗਿਆ।

ਅਨਾਜ ਮੰਡੀ ਸਿਰਸਾ ਵਿਖੇ ਪਹਿਲੇ ਦਿਨ ੧੫੦੦੦ ਨੌਜਵਾਨਾਂ ਦੀ ਹਾਜ਼ਰੀ ਵਾਲੀ ਵਿਸ਼ਾਲ ਰੈਲੀ ਨੂੰ ਭਾਰਤੀ ਕਮਿਊਨਿਸਟ ਪਾਰਟੀ ਦੇ ਜਨਰਲ ਸਕੱਤਰ ਕਾਮਰੇਡ ਏ. ਬੀ. ਬਰਧਨ, ਦੋ ਸਕੱਤਰਾਂ ਕਾਮਰੇਡ ਡੀ. ਰਾਜਾ ਤੇ ਕਾਮਰੇਡ ਅਰਮਜੀਤ ਕੌਰ, ਯੁਵਾ ਆਗੂ ਪ੍ਰਤੀਪਾਲ ਸਿੰਘ ਮਾੜੀ ਮੇਘਾ, ਪੀ. ਦਵਿੰਦਰ ਰੈਡੀ, ਕਿਊਬਾ ਤੇ ਚੀਨ ਦੇ ਪ੍ਰਤੀਨਿਧਾਂ ਤੋਂ ਇਲਾਵਾ ਸ਼ਹੀਦ ਭਗਤ ਸਿੰਘ ਦੇ ਪਰਿਵਾਰਕ ਮੈਂਬਰਾਂ ਪ੍ਰੋ. ਜਗਮੋਹਣ ਸਿੰਘ ਕਿਰਨਬੀਰ ਸਿੰਘ ਸੰਧੂ ਅਤੇ ਸੰਮੇਲਨ ਦੀ ਸਵਾਗਤੀ ਕਮੇਟੀ ਦੇ ਪ੍ਰਧਾਨ ਕਾਮਰੇਡ ਸੁਵਰਨ ਸਿੰਘ ਵਿਰਕ ਨੇ ਵੀ ਸੰਬੋਧਿਤ ਕੀਤਾ।

ਇਸ ਸੰਮੇਲਨ ਦਾ ਵਿਸ਼ੇਸ਼ ਆਕਰਸ਼ਨ ਸੀ ੨੯ ਮਾਰਚ ਨੂੰ ਸ਼ਾਮ ਦੇ ਸਮੇਂ ਸੰਮੇਲਨ ਸਥਲ ਸ਼ਹੀਦ "ਕਰਤਾਰ ਸਿੰਘ ਸਰਾਭਾ ਨਗਰ"– ਬਾਂਸਲ ਪੈਲਸ ਸਰਸਾ ਵਿਖੇ ੧੮੫੭ ਅਤੇ ਕੂਕਾ ਅੰਦੋਲਨ ਬਾਰੇ ਕੀਤਾ ਗਿਆ ਇਕ ਸੈਮੀਨਾਰ ਜਿਸ ਦੀ ਪ੍ਰਧਾਨਗੀ ਸੀ. ਪੀ. ਆਈ. ਦੇ ਸਕੱਤਰ ਡੀ. ਰਾਜਾ ਨੇ ਕੀਤੀ। ਇਸ ਦੇ ਮੁੱਖ ਬੁਲਾਰੇ ਸਨ ਦਿੱਲੀ ਤੋਂ ਆਏ ਪ੍ਰੋ. ਅਰਜਨ ਦੇਵ। ਉਨ੍ਹਾਂ ਨੇ ਕਿਹਾ ਕਿ ੧੮੫੭ ਦੇ ਸੰਗਰਾਮ ਦੁਆਰਾ ਪਹਿਲੀ ਵੇਰ ਅੰਗਰੇਜ਼ ਬਸਤੀ ਵਾਦੀਆਂ ਦਾ ਵਿਆਪਕ ਪੱਧਰ 'ਤੇ ਵਿਰੋਧ ਕੀਤਾ ਗਿਆ। ਸ਼ਹੀਦ ਭਗਤ ਸਿੰਘ ਦੇ ਭਾਣਜੇ ਪ੍ਰੋ. ਜਗਮੋਹਨ ਸਿੰਘ ਨੇ ਦੱਸਿਆ ਕਿ ੧੪ ਸਾਲਾਂ ਦੀ ਅਲਪ ਆਯੂ ਵਿਚ ਆਪਣੇ ਪਿਤਾ ਸ. ਕਿਸ਼ਨ ਸਿੰਘ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਦੁਆਬੇ ਦੇ ਪ੍ਰਸਿੱਧ ਪਿੰਡ ਮੁਠੱਡੇ ਕਲਾਂ ਵਿਚ ਹੋਏ ਸ਼ਹੀਦੀ ਸਮਾਗਮ ਵਿਚ ਸ਼ਾਮਿਲ ਹੋਣ ਵਾਲੇ ਭਗਤ ਸਿੰਘ ਦੇ ਸੰਸਕਾਰਾਂ ਵਿਚ ਕੂਕਿਆਂ ਦੀਆਂ ਦੇਸ਼ ਦੀ ਆਜ਼ਾਦੀ ਲਈ ਕੀਤੀਆਂ ਕੁਰਬਾਨੀਆਂ ਅਮਿੱਟ ਛਾਪ ਛੱਡ ਗਈਆਂ। ਸ. ਜਸਵਿੰਦਰ ਸਿੰਘ ਹਿਸਟੋਰੀਅਨ ਨੇ ੧੮੫੭ ਦੇ ਗਦਰ ਅਤੇ ਕੂਕਾ ਅੰਦੋਲਨ ਦਾ ਤੁਲਨਾਤਮਿਕ ਵਿਵਰਨ ਦਿੰਦਿਆਂ ਕੂਕਿਆਂ ਦੇ ਬਦੇਸ਼ੀ ਸਬੰਧਾਂ ਨੂੰ ਵੀ ੧੮੫੭ ਈ. ਦੀ ਕੜੀ ਨੂੰ ਅੱਗੇ ਵਧਾਉਣ ਵਾਲਾ ਦੱਸਿਆ। ਇਸ ਸੈਸ਼ਨ ਵਿਚ ਨਾਮਧਾਰੀ ਸਤਿਗੁਰ ਰਾਮ ਸਿੰਘ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਮੁਖੀ ਪ੍ਰੋ. ਜੁਗਿੰਦਰ ਸਿੰਘ ਹੋਰਾਂ ਦੀ ਅੰਗਰੇਜ਼ੀ ਵਿਚ ਕੀਤੀ ਤਕਰੀਰ ਬਹੁਤ ਕਾਮਯਾਬ ਰਹੀ ਕਿਉਂ ਜੁ ਪ੍ਰਤਿਨਿਧਾਂ ਵਿਚ ਅੱਧੀ ਤੋਂ ਵੱਧ ਹਾਜ਼ਰੀ ਗੈਰ ਹਿੰਦੀ ਭਾਸ਼ੀ ਰਾਜਾਂ ਤੋਂ ਹੋਣ ਕਾਰਨ ਅੰਗਰੇਜ਼ੀ ਹੀ ਸਮਝਣ ਵਾਲੀ ਸੀ। ਪ੍ਰੋ. ਜੁਗਿੰਦਰ ਸਿੰਘ ਨੇ ਸਤਿਗੁਰੂ ਰਾਮ ਸਿੰਘ ਦੁਆਰਾ ਸਮਾਜ ਸੁਧਾਰ ਦੇ ਕੀਤੇ ਕਾਰਜਾਂ ਦਾ ਉਲੇਖ ਕਰਦਿਆਂ ਨਾਰੀ ਮੁਕਤੀ ਲਈ ਉਨ੍ਹਾਂ ਦੇ ਵਿਸ਼ੇਸ਼ ਯੋਗਦਾਨ ਦਾ ਉਚ ਮੁਲਾਂਕਣ ਕੀਤਾ।

ਇਸ ਸੈਮੀਨਾਰ ਵਿਚ ਸਤਿਗੁਰੂ ਰਾਮ ਸਿੰਘ ਚਿੰਤਨ ਅਦਾਰਾ ਸ੍ਰੀ ਭੈਣੀ ਸਾਹਿਬ ਵੱਲੋਂ ਸ਼ਹੀਦ ਭਗਤ ਸਿੰਘ ਅਤੇ ਕੂਕਾ ਅੰਦੋਲਨ ਦੇ ਸਿਰਲੇਖ ਹੇਠ ਹਿੰਦੀ, ਪੰਜਾਬੀ ਅਤੇ ਅੰਗਰੇਜ਼ੀ ਵਿਚ ਛਾਪਿਆ ਇਕ ਕਿਤਾਬਚਾ ਸੈਂਕੜਿਆਂ ਦੀ ਗਿਣਤੀ ਵਿਚ ਵੰਡਿਆ ਗਿਆ ਜਿਸ ਵਿਚ ਸ਼ਹੀਦ ਭਗਤ ਸਿੰਘ ਅਤੇ ਉਨ੍ਹਾਂ ਦੇ ਕਿਰਿਆਕਲਾਪਾਂ ਤੇ ਪਏ ਕੂਕਾ ਅੰਦੋਲਨ ਦੇ ਵਿਆਪਕ ਪ੍ਰਭਾਵਾਂ ਦਾ ਜ਼ਿਕਰ ਸੀ। ਇਸ ਸੈਮੀਨਾਰ ਵਿਚ ਲੁਧਿਆਣਾ ਤੋਂ ਉਚੇਚੇ ਆਏ ਸ਼ਹੀਦ ਸੁਖਦੇਵ ਦੇ ਭਤੀਜੇ ਸ੍ਰੀ ਭਾਰਤ ਭੂਸ਼ਣ ਥਾਪਰ ਨੂੰ ਵੀ ਵਿਸ਼ੇਸ਼ ਤੌਰ 'ਤੇ ਸਨਮਾਨਿਤ ਕੀਤਾ ਗਿਆ। ਸੈਮੀਨਾਰ ਵਿਚ ਸ੍ਰੀ ਭੈਣੀ ਸਾਹਿਬ ਤੋਂ ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਅਮਰੀਕ ਸਿੰਘ ਜੀ ਵਿਸ਼ੇਸ਼ ਤੌਰ 'ਤੇ ਸ਼ਾਮਿਲ ਹੋਏ। ਇਲਾਕੇ ਦੀਆਂ ਸੰਗਤਾਂ ਵਿਚੋਂ ਕਾਮਰੇਡ ਜਸਵੰਤ ਸਿੰਘ ਜੋਸ਼, ਚੇਅਰਮੈਨ ਹਰਮੀਤ ਸਿੰਘ, ਸੁਖਦੇਵ ਸਿੰਘ ਸੰਧੂ, ਸੰਤ ਲਖਬੀਰ ਸਿੰਘ ਸਰਸਾ, ਸਾਧੂ ਸਿੰਘ ਕਿਸਾਨ ਇਤਿਆਦਕ ਹਾਜ਼ਰ ਸਨ।

*ਚਰਨਜੀਤ ਸਿੰਘ ਚਾਨਣਾ*
*ਕਰੀਵਾਲਾ*

## ਕਾਮਰੇਡ ਰਾਜ ਦੀ ਯਾਦ ਵਿਚ ਸਮਾਗਮ

ਰਾਣੀਆਂ– "ਬਾਜ਼ਾਰਵਾਦ ਨੇ ਸਾਹਿਤ ਨੂੰ ਵੀ ਆਪਣੀ ਗ੍ਰਿਫਤ ਵਿੱਚ ਲੈ ਲਿਆ ਹੈ। ਪੂੰਜੀ ਮਨੁੱਖ ਨੂੰ ਨਿਗਲ ਹੀ ਨਹੀਂ ਰਹੀਂ, ਸਗੋਂ ਇਹਨੇ ਸਮਾਜ ਵਿੱਚ ਵਿਚਰ ਰਹੇ ਮਨੁੱਖ ਅੰਦਰਲੀ

ਮਾਨਵਤਾ, ਸੰਵੇਦਨਸ਼ੀਲਤਾ ਤੇ ਸਮਾਜਕਤਾ ਨੂੰ ਵੀ ਮਾਰ ਸੁੱਟਿਆ ਹੈ। ਉਪਭੋਗ ਦੀ ਵਸਤੂ ਬਣਿਆ ਮਨੁੱਖ ਉਪਭੋਗਤਾਵਾਦ ਦੇ ਜਬਾੜ੍ਹੇ 'ਚ ਛਟਪਟਾ ਰਿਹਾ ਹੈ।" ਇਹ ਵਿਚਾਰ ਡਾ. ਰਘਬੀਰ ਸਿੰਘ ਸਿਰਜਨਾ ਨੇ ਕਾਮਰੇਡ ਜਸਵੰਤ ਸਿੰਘ ਰਾਜ ਯਾਦਗਾਰੀ ਸਮਾਗਮ ਵਿੱਚ ਬੋਲਦਿਆਂ ਕਹੇ। ਉਨ੍ਹਾਂ ਕਿਹਾ ਕਿ ਇਨ੍ਹਾਂ ਸਮਿਆਂ 'ਚ ਸਾਹਿਤ ਤੇ ਸਾਹਿਤਕਾਰ ਦੀ ਭੂਮਿਕਾ ਬਹੁਤ ਚੁਣੌਤੀ ਭਰੀ ਹੋ ਗਈ ਹੈ ਅਤੇ ਸਾਹਿਤ ਲਈ ਕਿਰਤ ਪ੍ਰਤੀ ਵਫਾਦਾਰੀ ਅਤੇ ਜਮਾਤੀ ਕਤਾਰਬੰਦੀ 'ਚ ਡਟ ਕੇ ਖੜ੍ਹਨ ਦਾ ਸਮਾਂ ਆ ਗਿਆ ਹੈ।

ਸਮਾਗਮ ਨੂੰ ਸੰਬੋਧਨ ਕਰਦਿਆਂ ਨਾਮਵਰ ਕਹਾਣੀਕਾਰ ਵਰਿਆਮ ਸਿੰਘ ਸੰਧੂ ਨੇ ਕਿਹਾ ਕਿ ਅਜੋਕੇ ਦੌਰ 'ਚ ਮੰਡੀ ਦੀ ਗ੍ਰਿਫਤ 'ਚ ਆਏ ਉੱਚ ਵਰਗ ਅਤੇ ਉਨ੍ਹਾਂ ਅਧੀਨ ਸਰਗਰਮ ਸੰਸਥਾਵਾਂ ਨੇ ਸਾਡੀ ਸੱਭਿਆਚਾਰਕ ਅਮੀਰੀ ਨੂੰ ਹੀ ਤਹਿਸ-ਨਹਿਸ ਕਰਕੇ ਰੱਖ ਦਿੱਤਾ ਹੈ। ਅੱਜ ਦੇ ਮਨੁੱਖ ਅੰਦਰ ਸਾਡੇ ਸੱਭਿਆਚਾਰ ਦੀ ਹੋਂਦ ਦਾ ਗੁੰਮ ਹੋਣਾ ਇੱਕ ਚਿੰਤਾ ਦਾ ਵਿਸ਼ਾ ਹੈ। ਉਹਨਾਂ ਸਾਹਿਤਕਾਰਾਂ ਸਮੇਤ ਸਮੁੱਚੇ ਬੁੱਧੀਜੀਵੀ ਵਰਗ ਨੂੰ ਹਲੂਣਾ ਦਿੰਦਿਆਂ ਕਿਹਾ ਕਿ ਜਦੋਂ ਸਮਾਜ ਠਹਿਰਾਓ ਦੀ ਸਥਿਤੀ 'ਚ ਹੋਵੇ, ਮਨੁੱਖ ਅੰਦਰਲੀ ਮਾਨਵਤਾ ਖ਼ਤਮ ਹੋ ਰਹੀ ਹੋਵੇ ਤਾਂ ਉਹਨਾਂ ਦੀ ਜ਼ਿੰਮੇਵਾਰੀ ਬਣ ਜਾਂਦੀ ਹੈ ਕਿ ਆਪਣੇ ਪੁਰਾਣੇ ਵਿਰਸੇ ਦੀ ਸੱਭਿਆਚਾਰਕ ਅਮੀਰੀ ਦੀ ਨਿਸ਼ਾਨਦੇਹੀ ਕਰਦਿਆਂ ਸਮਾਜ ਨੂੰ ਨਰੋਆਪਨ ਬਖਸ਼ਣ ਹਿੱਤ ਆਪਣੇ ਮੋਰਚੇ ਨੂੰ ਸੰਭਾਲਣ।

ਇਸ ਮੌਕੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਅਤੇ ਪ੍ਰਸਿੱਧ ਨਾਟਕਕਾਰ ਸ੍ਰੀ ਅਜਮੇਰ ਔਲਖ ਨੇ ਕਿਹਾ ਕਿ ਹਕੂਮਤਾਂ ਨਾ ਤਾਂ ਭਾਸ਼ਾ ਵਿਕਾਸ ਵਿੱਚ ਕਦੇ ਕੋਈ ਰੋਲ ਨਿਭਾਉਂਦੀਆਂ ਹਨ ਤੇ ਨਾ ਹੀ ਲੋਕਾਂ ਦੀ ਚੇਤੰਨਤਾ ਨੂੰ ਵਿਕਸਤ ਕਰਨ 'ਚ ਰੁਚੀ ਰੱਖਦੀਆਂ ਹਨ। ਉਹ ਤਾਂ ਚਾਹੁੰਦੀਆਂ ਹਨ ਕਿ ਲੋਕਾਂ ਦੀ ਚੇਤੰਨ ਸ਼ਕਤੀ ਕੁੰਦ ਰਹੇ। ਇਹ ਤਾਂ ਸਮਾਜ ਦੇ ਜਾਗਰੂਕ ਹਲਕਿਆਂ ਦੀ ਜ਼ਿੰਮੇਵਾਰੀ ਹੈ ਕਿ ਉਹ ਇਸ ਪ੍ਰਤੀ ਗੰਭੀਰ ਹੋਣ ਅਤੇ ਆਪਣਾ ਮੋਰਚਾ ਸੰਭਾਲਣ।

ਰਾਣੀਆਂ ਕਸਬੇ 'ਚੋ ਕਾਮਰੇਡ ਜਸਵੰਤ ਸਿੰਘ ਰਾਜ ਦੀ ਯਾਦ 'ਚ ਕਰਵਾਇਆ ਜਾਣ ਵਾਲਾ ਇਹ ਸਾਹਿਤਕ ਸਮਾਗਮ ਹਰ ਦੋ ਸਾਲ ਪਿੱਛੋਂ ਆਯੋਜਿਤ ਕੀਤਾ ਜਾਂਦਾ ਹੈ। ਉਨ੍ਹਾਂ ਦੀ ਯਾਦ ਵਿੱਚ ਕੀਤੇ ਇਸ ਸਮਾਰੋਹ ਨੂੰ ਮਾਸਟਰ ਅਮਰੀਕ ਸਿੰਘ, ਕਾਮਰੇਡ ਸੁਵਰਨ ਸਿੰਘ ਵਿਰਕ, ਕਾਮਰੇਡ ਜਸਵੰਤ ਸਿੰਘ ਜੋਸ਼, ਗੁਰਦਿਆਲ ਸਿੰਘ ਮੁਠੱਡਾ, ਗੁਰਚਰਨ ਸਿੰਘ ਖਾਲਸਾ ਆਦਿ ਨੇ ਵੀ ਸੰਬੋਧਨ ਕੀਤਾ ਅਤੇ ਤਰੰਨਮ ਭਾਰਤੀ ਨੇ ਦਿਲਕਸ਼ ਆਵਾਜ਼ 'ਚ ਪਾਤਰ ਦੀਆਂ ਗ਼ਜ਼ਲਾਂ ਗਾਈਆਂ। ਹਰਜੀਤ ਦੌਧਰੀਆ ਨੇ ਵੀ ਆਪਣੀਆਂ ਰਚਨਾਵਾਂ ਪੜ੍ਹੀਆਂ।

ਇਸ ਮੌਕੇ 'ਸੁਰ ਸ਼ਬਦ ਸੰਗਮ' ਸੰਸਥਾ ਐਡਮਿੰਟਨ (ਕੈਨੇਡਾ) ਵੱਲੋਂ ਲੋਕ ਗਾਇਕ ਅਮਰਜੀਤ ਗੁਰਦਾਸਪੁਰੀ ਨੂੰ ਅਤੇ ਬਲਬੀਰ ਪਰਵਾਨਾ ਨੂੰ ਵਾਰਿਸ ਸ਼ਾਹ ਪੁਰਸਕਾਰਾਂ ਨਾਲ ਨਿਵਾਜਿਆ ਗਿਆ। ਇਨ੍ਹਾਂ 'ਚ ਇੱਕ ਸਿਮਰਤੀ ਚਿੰਨ੍ਹ ਅਤੇ ੫੦,੦੦੦ ਰੁਪਏ ਦੀ ਨਗਦ ਰਾਸ਼ੀ ਪ੍ਰਦਾਨ ਕੀਤੀ ਗਈ। ਸੰਸਥਾ ਨੇ ਇਹ ਸਨਮਾਨ ਅਮਰਜੀਤ ਗੁਰਦਾਸਪੁਰੀ ਨੂੰ ਲੋਕ ਗਾਇਕੀ ਦੇ ਖੇਤਰ ਵਿੱਚ ਦਿੱਤੀਆਂ ਲੰਮੀਆਂ ਸੇਵਾਵਾਂ ਅਤੇ ਸਾਹਿਤ ਦੇ ਖੇਤਰ ਵਿੱਚ ਬਲਬੀਰ ਪਰਵਾਨਾ ਦੀ ਅਦੁੱਤੀ ਲੇਖਣੀ ਅਤੇ ਵਿਸ਼ੇਸ਼ ਕਰਕੇ 'ਐਤਵਾਰਤਾ' ਦੀ ਨਿਵੇਕਲੀ ਪਹਿਚਾਣ ਵਜੋਂ ਪ੍ਰਦਾਨ ਕੀਤਾ। ਇਸ ਮੌਕੇ ਭਾਵੁਕ ਯਾਦਾਂ ਸਾਂਝੀਆਂ ਕਰਦਿਆਂ ਕਾਮਰੇਡ ਜਗਜੀਤ ਸਿੰਘ ਆਨੰਦ ਨੇ ਕਿਹਾ, 'ਜੋ ਲਗਨ ਤੇ ਸਮਾਜ ਪ੍ਰਤੀ ਪ੍ਰਤੀਬੱਧਤਾ ਦੀ ਭਾਵਨਾ ਪੁਰਾਣੀ ਪੀੜ੍ਹੀ 'ਚ ਸੀ, ਉਸ ਨੂੰ ਜਿਉਂਦੇ ਰੱਖਣਾ ਬਹੁਤ ਵੱਡੀ ਲੋੜ ਹੈ।' ਇਸ ਮੌਕੇ 'ਨਵਾਂ ਜ਼ਮਾਨਾ' ਦੀ ਟੀਮ ਵਿੱਚੋਂ ਸੁਕੀਰਤ ਅਤੇ ਜੱਸ ਮੰਡ ਵੀ ਹਾਜ਼ਰ ਸਨ।

ਦੁਪਹਿਰ ਪਿੱਛੋਂ ਸੂਫੀ ਗਾਇਕ ਦੇਵ ਦਿਲਦਾਰ ਅਤੇ ਉਹਦੇ ਸਾਥੀਆਂ ਨੇ ਸੂਫੀਆਨਾ ਕਲਾਮ ਦਾ ਐਸਾ ਰੰਗ ਬੰਨ੍ਹਿਆ ਕਿ ਭੁੱਖਾਂ ਹੀ ਮਿਟਾ ਛੱਡੀਆਂ। ਉਨ੍ਹਾਂ ਸੁਲਤਾਨ ਬਾਹੂ, ਬੁੱਲ੍ਹੇਸ਼ਾਹ, ਗੁਰਬਾਣੀ ਤੋਂ ਇਲਾਵਾ ਸੁਰਜੀਤ ਪਾਤਰ ਤੇ ਲੋਕ ਗੀਤਾਂ ਦੀ ਵੀ ਛਹਿਬਰ ਲਾਈ।

ਇਲਾਕੇ ਦੀਆਂ ਸਾਹਿਤਕ, ਰਾਜਸੀ ਅਤੇ ਸਮਾਜਿਕ ਸ਼ਖਸੀਅਤਾਂ ਤੋਂ ਇਲਾਵਾਂ ਵੱਡੀ ਗਿਣਤੀ ਵਿੱਚ ਲੋਕ ਹਾਜ਼ਰ ਸਨ। ਕਾਮਰੇਡ ਹਰਦੇਵ ਸਿੰਘ ਵਿਰਕ (ਕੈਨੇਡਾ), ਜੋ ਕਾਮਰੇਡ ਰਾਜ ਦੇ ਪਲੇਠੇ ਪੁੱਤਰ ਹਨ, ਨੇ 'ਸੁਰ ਸ਼ਬਦ ਸੰਗਮ' ਸੰਸਥਾ ਅਤੇ ਕਾਮਰੇਡ ਜਸਵੰਤ ਸਿੰਘ ਰਾਜ ਮੈਮੋਰੀਅਲ ਕਮੇਟੀ (ਸਿਰਸਾ) ਵੱਲੋਂ ਆਈਆਂ ਸ਼ਖਸੀਅਤਾਂ ਅਤੇ ਲੋਕਾਂ ਦਾ ਧੰਨਵਾਦ ਕੀਤਾ। ਇਸ ਸਮਾਗਮ ਦੀ ਮੰਚ ਦੀ ਜ਼ਿੰਮੇਵਾਰੀ ਨਰਭਿੰਦਰ ਨੇ ਨਿਭਾਈ।

## ਪੰਡਿਤ ਬਲਵੰਤ ਰਾਏ ਜਸਵਾਲ ਨੂੰ ਸੰਗੀਤਮਈ ਸ਼ਰਧਾਂਜਲੀ

ਸ਼ਾਸਤਰੀ ਸੰਗੀਤ ਦੇ ਖੇਤਰ ਵਿਚ ਵਡਮੁੱਲਾ ਯੋਗਦਾਨ ਪਾਉਣ ਵਾਲੇ ਮਹਾਨ ਵਾਗੇਕਾਰ ਪੰਡਿਤ ਬਲਵੰਤ ਰਾਏ ਜਸਵਾਲ ਜੀ ਨੂੰ ਸੰਗੀਤਮਈ ਸ਼ਰਧਾਂਜਲੀ ਦੇਣ ਲਈ ਮਾਂ ਸਰਸਵਤੀ ਸੰਗੀਤ ਮਹਾਂਸਭਾ, ਜਲੰਧਰ ਵਲੋਂ ੧ ਅਪ੍ਰੈਲ ੨੦੦੭ ਦਿਨ ਐਤਵਾਰ ਨੂੰ ਸਥਾਨਕ ਲਾਇਨਜ਼ ਭਵਨ ਵਿਖੇ ਸ਼ਾਸਤਰੀ ਸੰਗੀਤ ਦੀ ਸਭਾ ਦਾ ਆਯੋਜਨ ਕੀਤਾ ਗਿਆ।

ਪ੍ਰੋਗਰਾਮ ਦਾ ਸ਼ੁਭ ਆਰੰਭ ਸ੍ਰੀ ਬਾਬਾ ਹਲਵੱਲਭ ਸੰਗੀਤ

ਮਹਾਂਸਭਾ ਦੇ ਡਾਇਰੈਕਟਰ ਸ੍ਰੀ ਐਸ.ਐਸ.ਅਜੀਮਲ, ਮਾਸਿਕ ਵਰਿਆਮ ਦੇ ਐਡੀਟਰ ਸੰਤ ਜਗਦੀਸ਼ ਸਿੰਘ ਵਰਿਆਮ, ਪੰਜਾਬ ਘਰਾਣੇ ਦੇ ਉਸਤਾਦ ਲਛਮਣ ਸਿੰਘ ਸੀਨ, ਪ੍ਰਸਿੱਧ ਸੰਗੀਤ ਵਿਦਵਾਨ ਪੰ. ਭੀਮ ਸੈਨ ਸ਼ਰਮਾ, ਸ਼੍ਰੀਮਤੀ ਸੁਮੇਧਾ ਵਧਵਾ, ਸ਼੍ਰੀਮਤੀ ਸੁਰਧਨੀ ਅਰੋੜਾ, ਸ਼੍ਰੀਮਤੀ ਵਿਆਸ ਕਲਿਆਣ ਸਿੰਘ, ਸ਼੍ਰੀਮਤੀ ਰੂਬੀ ਬੈਨਰਜੀ, ਸ਼੍ਰੀਮਤੀ ਪਰਮਜੀਤ ਕਲੇਰ, ਡਾ. ਜਯੋਤੀ ਮਿੱਤੂ ਅਤੇ ਸ੍ਰੀ ਓਮ ਪ੍ਰਕਾਸ਼ ਥਾਪਰ ਨੇ ਸ਼ਮਾ ਰੌਸ਼ਨ ਕਰ ਕੇ ਕੀਤਾ।

ਮਾਂ ਸਰਸਵਤੀ ਸੰਗੀਤ ਮਹਾਂਸਭਾ ਦੇ ਪ੍ਰਧਾਨ ਡਾ. ਉਦੇਸ਼ ਸ਼ੁਕਲਾ ਨੇ ਅੱਜ ਦੇ ਸਮਾਗਮ ਵਿੱਚ ਸ਼ਾਮਿਲ ਹੋਣ ਵਾਲੇ ਸਾਰੇ ਕਲਾਕਾਰਾਂ, ਮਹਿਮਾਨਾਂ ਅਤੇ ਸੰਗੀਤ ਪ੍ਰੇਮੀਆਂ ਨੂੰ ਜੀ ਆਇਆਂ ਆਖਿਆ। ਸਭਾ ਦੇ ਪ੍ਰਧਾਨ ਨੇ ਪੰਡਿਤ ਬਲਵੰਤ ਰਾਏ ਜਸਵਾਲ ਜੀ ਦੇ ਇੱਕ ਮਹਾਨ ਵਾਗੇਕਾਰ ਦੇ ਰੂਪ ਵਿੱਚ ਸੰਗੀਤ ਜਗਤ ਦੀ ਕੀਤੀ ਹੋਈ ਸੇਵਾ ਨੂੰ ਬੇਮੁੱਲਾ ਯੋਗਦਾਨ ਦੱਸਦਿਆਂ ਮਹਾਨ ਆਤਮਾ ਨੂੰ ਸ਼ਰਧਾਂਜਲੀ ਭੇਟ ਕੀਤੀ।

ਕੰਨਿਆ ਮਹਾਂ ਵਿਦਿਆਲਾ, ਜਲੰਧਰ ਦੀਆਂ ਵਿਦਿਆਰਥਣਾਂ ਅਮਨਪ੍ਰੀਤ ਕੌਰ, ਰਮਨਪ੍ਰੀਤ ਕੌਰ ਅਤੇ ਹਰਮੀਤ ਕੌਰ ਨੇ ਸਰਸਵਤੀ ਰਾਗ ਵਿਚ ਸਰਸਵਤੀ ਵੰਦਨਾਂ ਪ੍ਰਸਤੁਤ ਕੀਤੀ ਜਿਸਦੇ ਬੋਲ ਸਨ ਹੇ ਮਾਂ ਸਰਸਵਤੀ, ਹੇ ਮਾਂ ਸਰਸਵਤੀ। ਇਨ੍ਹਾਂ ਦੇ ਨਾਲ ਤਬਲੇ ਤੇ ਪੰਡਿਤ ਰਮਾ ਕਾਂਤ ਅਤੇ ਹਾਰਮੋਨੀਅਮ ਤੇ ਪੰਡਿਤ ਅਜੇ ਕਾਂਤ ਗੁਪਤਾ ਨੇ ਸੰਗਤ ਕੀਤੀ।

ਅਮ੍ਰਿਤਸਰ ਤੋਂ ਆਏ ਹੋਏ ਮਾਸਟਰ ਹੰਸ ਦੀਪ ਸਵਾਨੀ ਨੇ ਤਬਲੇ ਤੇ ਤੀਨ ਤਾਲ ਪ੍ਰਸਤੁਤ ਕੀਤਾ, ਇਨਾਂ ਦੇ ਨਾਲ ਹਾਰਮੋਨੀਅਮ ਤੇ ਨਗਮਾ ਦੇ ਰਹੇ ਸਨ, ਸ੍ਰੀ ਮਨੀਸ਼ ਕੁਮਾਰ ਮੱਟੂ। ਇਸ ਦੇ ਉਪਰੰਤ ਕੁਮਾਰੀ ਲਤਾ (ਹੰਸ ਰਾਜ ਮਹਿਲਾ ਮਹਾਂਵਿਦਿਆਲਾ) ਅਤੇ ਕੁਮਾਰੀ ਇਸ਼ੀਤਾ ਸੇਠੀ (ਮਿੰਟਗੁਮਰੀ ਗੁਰੂ ਨਾਨਕ ਪਬਲਿਕ ਸਕੂਲ, ਕਪੂਰਥਲਾ) ਨੇ ਪੰਡਿਤ ਬਲਵੰਤ ਰਾਏ ਜਸਵਾਲ ਜੀ ਦੀਆਂ ਦੋ ਬੰਦਿਸ਼ਾਂ ਰਾਗ ਬਿਹਾਗ ਵਿਚ ਵਿਲੰਬਤ ਏਕ ਤਾਲ ਵਿਚ 'ਕੌਨ ਸਹਾਈ ਮੋਰਾ ਤੁਮ ਬਿਨ ਹੇ ਸੁਖਦਾਤਾ ਅਤੇ ਦਰੁਤ ਖਿਆਲ ਤੀਨ ਤਾਲ ਵਿਚ 'ਬਿਕਲ ਮਨਵਾ ਤੋਰੇ ਬਿਨ ਸ਼ਾਮ' ਦਾ ਗਾਇਨ ਐਸੇ ਭਾਵਪੂਰਨ ਢੰਗ ਨਾਲ ਕੀਤਾ ਕਿ ਸੰਗੀਤ ਸਰੋਤੇ ਮੰਤਰ ਮੁਗਧ ਹੋ ਗਏ। ਜਿਨ੍ਹਾਂ ਦੇ ਨਾਲ ਹਾਰਮੋਨੀਅਮ ਤੇ ਪੰ. ਬਲਵੰਤ ਰਾਏ ਜਸਵਾਲ ਜੀ ਦੇ ਪ੍ਰਮੁੱਖ ਸ਼ਗਿਰਦ ਉਸਤਾਦ ਓਮ ਪ੍ਰਕਾਸ਼ ਥਾਪਰ ਅਤੇ ਤਬਲੇ ਤੇ ਸ੍ਰੀ ਅਸ਼ਵਨੀ ਕੁਮਾਰ (ਕੰਨਿਆਂ ਮਹਾਂ ਵਿਦਿਆਲਾ) ਨੇ ਸ਼ਲਾਘਾਯੋਗ ਸੰਗਤ ਕੀਤੀ।

ਇਸ ਸੰਗੀਤਮਈ ਵਾਤਾਵਰਣ ਨੂੰ ਚਾਰ ਚੰਦ ਲਾਉਣ ਵਾਸਤੇ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਤੋਂ ਆਏ ਹੋਏ ਯੁਵਾ ਕਲਾਕਾਰ ਸ੍ਰੀ ਅਜੇ ਪਾਲ ਸਿੰਘ ਨਾਮਧਾਰੀ ਨੇ ਤਬਲਾ ਵਾਦਨ ਸ਼ੁਰੂ ਕੀਤਾ। ਤਬਲੇ ਤੇ ਤੀਨ ਤਾਲ ਵਿਚ ਕਾਇਦੇ, ਪਲਟੇ, ਪੇਸ਼ਕਾਰ, ਫਰਮਾਇਸ਼ੀ, ਚੱਕਰਦਾਰ, ਬੇਦਮ ਤਿਹਾਈਆਂ, ਟੁਕੜੇ, ਰੇਲੇ ਅਤੇ ਪਰਨਾਂ ਬਹੁਤ ਹੀ ਯੋਜਨਾਬੱਧ ਢੰਗ ਨਾਲ ਪੇਸ਼ ਕੀਤੇ। ਆਪਣੇ ਵਾਦਨ ਦੌਰਾਨ ਨਾਮਧਾਰੀ ਦਰਬਾਰ ਦੀਆਂ ਕਈ ਪ੍ਰੰਪਰਾਗਤ ਚੀਜ਼ਾਂ ਸੁਣਾ ਕੇ ਵਾਹ ਵਾਹ ਕਰਾਈ। ਹਾਰਮੋਨੀਅਮ ਤੇ ਨਗਮਾ ਦੇਣ ਲਈ ਸ਼੍ਰੀ ਠਾਕੁਰ ਸਿੰਘ ਨਾਮਧਾਰੀ ਇਨ੍ਹਾਂ ਦੇ ਨਾਲ ਸੁਸ਼ੋਭਿਤ ਸਨ।

ਹੌਲੀ ਹੌਲੀ ਸੰਗੀਤ ਦਾ ਇਹ ਕਾਫ਼ਲਾ ਹੋਰ ਅੱਗੇ ਵਧਿਆ। ਹੁਣ ਪੰਜਾਬ ਦੀ ਹੋਣਹਾਰ ਸਿਤਾਰ ਵਾਦਿਕਾ ਸ੍ਰੀਮਤੀ ਵਨੀਤਾ ਸੇਨ ਨੇ ਆਪਣੀ ਕਲਾ ਦਾ ਪ੍ਰਦਰਸ਼ਨ ਕਰਨ ਵਾਸਤੇ ਮੰਚ ਸੰਭਾਲਿਆ। ਇਨ੍ਹਾਂ ਦੇ ਨਾਲ ਤਬਲੇ ਤੇ ਸੰਗਤ ਕਰਨ ਵਾਸਤੇ ਪੰਜਾਬ ਦੇ ਯੁਵਾ ਕਲਾਕਾਰ ਸ੍ਰੀ ਜੈ ਦੇਵ ਮੰਚ ਤੇ ਪਧਾਰੇ। ਸਿਤਾਰ ਵਾਦਨ ਦਾ ਆਰੰਭ ਸ਼੍ਰੀਮਤੀ ਵਨੀਤਾ ਸੇਨ ਨੇ ਰਾਗ ਝਿੰਜੋਟੀ ਵਿਚ ਆਲਾਪ ਜੋੜ ਅਤੇ ਵਿਲੰਬਤ ਅਤੇ ਦਰੁਤ ਗਤ ਤੀਨ ਤਾਲ ਵਿਚ ਪ੍ਰਸਤੁਤ ਕਰਕੇ ਕੀਤਾ। ਇਸ ਦੇ ਉਪਰੰਤ ਰਾਗ ਮਿਸ਼ਰ ਖਮਾਜ ਵਿਚ ਇੱਕ ਧੁਨ ਵਜਾ ਕੇ ਸਮਾਪਤੀ ਕੀਤੀ। ਕਲਾ ਪ੍ਰਦਰਸ਼ਨ ਦੇ ਦੌਰਾਨ ਸਰੋਤਿਆਂ ਤੋਂ ਭਰਪੂਰ ਦਾਦ ਹਾਸਿਲ ਕਰਕੇ ਇਨ੍ਹਾਂ ਨੇ ਸਰੋਤਿਆਂ ਦਾ ਮਨ ਮੋਹ ਲਿਆ।

ਮਹਾਂਰਿਸ਼ੀ ਦਯਾਨੰਦ ਯੂਨੀਵਰਸਿਟੀ, ਰੋਹਤਕ ਦੇ ਸੰਗੀਤ ਵਿਭਾਗ ਦੇ ਰੀਡਰ ਦੇ ਪਦ ਤੇ ਆਸੀਨ ਡਾ. ਹੁਕਮ ਚੰਦ ਮਹਿਤਾ ਵੀ ਪੰਡਿਤ ਬਲਵੰਤ ਰਾਏ ਜਸਵਾਲ ਜੀ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਮੰਚ ਤੇ ਪਧਾਰੇ। ਡਾ. ਹੁਕਮ ਚੰਦ ਮਹਿਤਾ ਨੇ ਰਾਗ ਮਧੁਵੰਤੀ ਵਿੱਚ ਦੋ ਰਚਨਾਵਾਂ ਵਿਲੰਬਤ ਏਕ ਤਾਲ ਵਿਚ 'ਸੁਨੀਏ ਨਾਥ' ਅਤੇ ਦਰੁਤ ਖਿਆਲ ਤੀਨ ਤਾਲ ਵਿਚ ਗਾਇਨ ਕਰਕੇ ਸਰੋਤਿਆਂ ਨੂੰ ਨਿਹਾਲ ਕਰ ਦਿੱਤਾ। ਰਾਗ ਮਿਸ਼ਰ ਪਹਾੜੀ ਵਿੱਚ ਠੁਮਰੀ 'ਬਲਮਾ ਕਦਰ ਨਹੀਂ ਜਾਨੀ' ਸੁਣਾ ਕੇ ਖੂਬ ਵਾਹ ਵਾਹ ਖੱਟੀ। ਇਨ੍ਹਾਂ ਦੇ ਨਾਲ ਤਬਲੇ ਤੇ ਸੰਗਤ ਕਰਨ ਲਈ ਪੰਜਾਬ ਦੇ ਪ੍ਰਸਿੱਧ ਤਬਲਾ ਵਾਦਕ ਪੰਡਿਤ ਰਮਾ ਕਾਂਤ, ਸੁਰਮੰਡਲ ਤੇ ਪ੍ਰਸਿੱਧ ਸੰਗੀਤ ਵਿਦਵਾਨ ਉਸਤਾਦ ਓਮ ਪ੍ਰਕਾਸ਼ ਥਾਪਰ ਅਤੇ ਹਾਰਮੋਨੀਅਮ ਤੇ ਉੱਘੇ ਸੰਗੀਤਕਾਰ ਸ੍ਰੀ ਸਤੀਸ਼ ਚੰਦਰ ਸੁਸ਼ੋਭਿਤ ਸਨ।

ਸਮਾਗਮ ਦੀ ਪ੍ਰਧਾਨਗੀ ਕਰ ਰਹੇ ਸਨ ਸ੍ਰੀ ਬਾਬਾ ਹਰਵੱਲਭ ਸੰਗੀਤ ਮਹਾਂਸਭਾ ਦੇ ਜਨਰਲ ਸਕੱਤਰ ਸ੍ਰੀਮਤੀ ਪੂਰਨਿਮਾ ਬੇਰੀ। ਪੰਡਿਤ ਬਲਵੰਤ ਰਾਏ ਜਸਵਾਲ ਜੀ ਨੂੰ ਸ਼ਰਧਾਂਜਲੀ ਭੇਂਟ ਕਰਦਿਆਂ ਸ਼੍ਰੀਮਤੀ ਪੂਰਨਿਮਾ ਬੇਰੀ ਨੇ ਕਿਹਾ ਕਿ ਜੋ ਕੰਮ ਪੰਡਿਤ ਜੀ ਨੇ ਕੀਤਾ ਹੈ ਉਸ ਕਾਰਣ ਉਨ੍ਹਾਂ ਦਾ

ਨਾਮ ਅਮਰ ਰਹੇਗਾ। ਉਨ੍ਹਾਂ ਪ੍ਰਬੰਧਕਾਂ ਨੂੰ ਇਸ ਆਯੋਜਨ ਲਈ ਵਧਾਈ ਦਿੱਤੀ।

ਸੰਗੀਤ ਜਗਤ ਦੇ ਪ੍ਰਕਾਂਡ ਵਿਦਵਾਨ ਉਸਤਾਦ ਲਛਮਣ ਸਿੰਘ ਸੀਨ ਜੀ ਨੇ ਪੰਡਿਤ ਬਲਵੰਤ ਰਾਏ ਜਸਵਾਲ ਜੀ ਦੇ ਜੀਵਨ ਤੇ ਚਾਨਣਾ ਪਾਇਆ ਅਤੇ ਉਨ੍ਹਾਂ ਪੰਡਿਤ ਜੀ ਦੀ ਸਾਧਨਾ ਅਤੇ ਪ੍ਰਾਪਤੀਆਂ ਬਾਰੇ ਵੀ ਚਰਚਾ ਕੀਤੀ। ਆਪਣੇ ਨਾਲ ਬੀਤੇ ਪਲਾਂ ਨੂੰ ਯਾਦ ਕਰਦਿਆਂ ਉਸਤਾਦ ਲਛਮਣ ਸਿੰਘ ਸੀਨ ਜੀ ਨੇ ਪੰਡਿਤ ਜੀ ਦੀ ਇੱਕ ਰਚਨਾ ਵੀ ਸੁਣਾਈ। ਜਿਸਦੇ ਬੋਲ ਸਨ—

ਚਲ ਰੇ ਮਨਾ ਦੇਸ ਪੀਆ ਕੇ।<br>ਜਾਏ ਕਹੇ ਦੁਖਵਾ ਜੀਆ ਕੇ॥

ਰਾਗ ਮਧੂਵੰਤੀ ਦੀ ਇਸ ਰਚਨਾ ਨੂੰ ਸੰਗੀਤ ਸੁਰਾਂ ਵਿੱਚ ਢਾਲਣ ਦੇ ਨਾਲ ਨਾਲ ਇਸਦੇ ਬੋਲਾਂ ਦੀ ਰਚਨਾ ਵੀ ਪੰਡਿਤ ਬਲਵੰਤ ਰਾਏ ਜਸਵਾਲ ਜੀ ਨੇ ਕੀਤੀ ਹੈ। ਉਨ੍ਹਾਂ ਨੇ ਐਸੀਆਂ ਅਨੇਕ ਬੰਦਸ਼ਾਂ ਦੀ ਰਚਨਾ ਕੀਤੀ ਹੈ ਜੋ ਉਨ੍ਹਾਂ ਦੇ ਸ਼ਗਿਰਦ ਦੇਸ਼ ਵਿਦੇਸ਼ ਵਿਚ ਗਾ ਵਜਾ ਰਹੇ ਹਨ। ਉਸਤਾਦ ਲਛਮਣ ਸਿੰਘ ਸੀਨ ਜੀ ਦੇ ਨਾਲ ਯੂ.ਕੇ. ਤੋਂ ਆਏ ਹੋਏ ਉਨ੍ਹਾਂ ਦੇ ਸ਼ਗਿਰਦ ਸ੍ਰੀ ਤਾਲਵਿਨ ਸਿੰਘ ਨੇ ਤਬਲੇ ਤੇ ਸੰਗਤ ਕੀਤੀ। ਸਭਾ ਵਲੋਂ ਉਸਤਾਦ ਲਛਮਣ ਸਿੰਘ ਸੀਨ, ਸ੍ਰੀਮਤੀ ਸੁਮੇਧਾ ਵਧਵਾ ਅਤੇ ਸ੍ਰੀਮਤੀ ਸੁਰਧਨੀ ਅਰੋੜਾ (ਪੰ. ਬਲਵੰਤ ਰਾਏ ਜਸਵਾਲ ਜੀ ਦੀਆਂ ਬੇਟੀਆਂ), ਸ੍ਰੀ. ਐਚ. ਵਧਵਾ ਅਤੇ ਸ੍ਰੀ ਰਾਜ ਕੁਮਾਰ ਅਰੋੜਾ (ਪੰ. ਜੀ ਦੇ ਦਾਮਾਦ) ਨੂੰ ਸਨਮਾਨਿਤ ਵੀ ਕੀਤਾ ਗਿਆ।

ਇਸ ਤੋਂ ਬਾਅਦ ਪੰ. ਜੋਗਿੰਦਰ ਪ੍ਰਸ਼ਾਦ ਤੱਖੀ ਅਤੇ ਪੰਜਾਬ ਦੇ ਪ੍ਰਸਿੱਧ ਤਬਲਾ ਵਾਦਕ ਉਸਤਾਦ ਕਾਲੇ ਰਾਮ ਮੰਚ ਤੇ ਸੁਸ਼ੋਭਿਤ ਹੋਏ। ਪੰ. ਜੋਗਿੰਦਰ ਪ੍ਰਸਾਦ ਤੱਖੀ ਨੇ ਕਲਾਰਨਟ ਤੇ ਰਾਗ ਮਧੂਰੰਜਨੀ ਵਜਾ ਕੇ ਸਰੋਤਿਆਂ ਨੂੰ ਆਪਣੀ ਕਲਾ ਦੇ ਦਰਸ਼ਨ ਕਰਵਾਏ। ਤਬਲੇ ਤੇ ਸੰਗਤ ਕਰ ਰਹੇ ਉਸਤਾਦ ਕਾਲੇ ਰਾਮ ਨੇ ਸ਼ਲਾਘਾਯੋਗ ਸੰਗਤ ਕਰ ਕੇ ਬਾਰ ਬਾਰ ਵਾਹ ਵਾਹ ਕਰਵਾਈ।

ਪੰਡਿਤ ਬਲਵੰਤ ਰਾਏ ਜਸਵਾਲ ਜੀ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਦਿੱਲੀ ਤੋਂ ਵਿਸ਼ੇਸ਼ ਤੌਰ ਤੇ ਆਈ ਕੁਮਾਰੀ ਸੁਨੰਦਾ ਸ਼ਰਮਾ ਮੰਚ ਤੇ ਬਿਰਾਜਮਾਨ ਹੋਈ ਜਿਸਦਾ ਸਰੋਤੇ ਚਿਰਾਂ ਤੋਂ ਇੰਤਜ਼ਾਰ ਕਰ ਰਹੇ ਸਨ। ਆਪਣੇ ਗਾਇਨ ਦਾ ਆਰੰਭ ਸੁਨੰਦਾ ਸ਼ਰਮਾ ਨੇ ਰਾਗ ਪੂਰੀਆ ਕਲਿਆਣ ਨਾਲ ਕੀਤਾ। ਵਿਲੰਬਤ ਖਿਆਲ ਏਕ ਤਾਲ ਵਿਚ 'ਬਾਲਮ ਮੋਰੇ ਮਨ ਤੋਰੀ ਚਿੰਤਾ ਸਤਾਵੇ' ਜਿਸ ਵਿਚ ਰਾਗ ਦੀ ਸਿਲਸਲੇਵਾਰ ਬੜ੍ਹਤ ਕਰਦੇ ਹੋਏ ਬੜੇ ਹੀ ਸਹਿਜ ਢੰਗ ਨਾਲ ਤਾਨਾਂ ਵਿਚ ਪ੍ਰਵੇਸ਼ ਕੀਤਾ। ਦਰੁਤ ਖਿਆਲ ਤੀਨ ਤਾਲ ਵਿਚ ਕਰੋ ਨਾਂ ਮਨਮਾਨੀ ਹਮ ਸੰਗ ਗਾ ਕੇ ਖੂਬ ਸਮਾਂ ਬੰਨਿਆ। ਰਾਗ ਕਾਫੀ ਵਿਚ ਟੱਪਾ ਪੇਸ਼ ਕੀਤਾ ਜਿਸਦੇ ਬੋਲ ਸਨ, ਮੀਆਂ ਨਜ਼ਰ ਨਹੀਂ ਆਂਵਦਾ। ਪ੍ਰੋਗਰਾਮ ਦੇ ਅੰਤ ਵਿਚ ਰਾਗ ਮਿਸ਼ਰ ਦੇਸ ਵਿਚ ਠੁਮਰੀ ਪ੍ਰਸਤੁਤ ਕਰਕੇ ਸਰੋਤਿਆਂ ਨੂੰ ਝੂਮਣ ਲਾ ਦਿੱਤਾ। ਇਨ੍ਹਾਂ ਦੇ ਨਾਲ ਤਬਲੇ ਤੇ ਸ੍ਰੀ ਭੈਣੀ ਸਾਹਿਬ ਤੋਂ ਆਏ ਹੋਏ ਸ੍ਰੀ ਰਾਜੇਸ਼ ਮਾਲਵੀਆ ਨੇ ਵੀ ਮਹਿਫ਼ਿਲ ਲੁੱਟਣ ਵਿੱਚ ਕੋਈ ਕਸਰ ਨਹੀਂ ਛੱਡੀ। ਹਾਰਮੋਨੀਅਮ ਤੇ ਪੰ. ਸੁਦਰਸ਼ਨ ਸ਼ਰਮਾ ਜੀ ਨੇ ਬਾਖੂਬੀ ਸਾਥ ਨਿਭਾਇਆ।

ਮੰਚ ਸੰਚਾਲਕ ਦੀ ਭੂਮਿਕਾ ਹੰਸ ਰਾਜ ਮਹਿਲਾ ਮਹਾਂਵਿਦਿਆਲਾ ਜਲੰਧਰ ਵਿਖੇ ਸੰਗੀਤ ਵਿਭਾਗ ਦੀ ਮੁੱਖੀ ਪ੍ਰੋ. ਕੁਲਵਿੰਦਰ ਦੀਪ ਕੌਰ ਨੇ ਬੜੇ ਹੀ ਸੁਚੱਜੇ ਢੰਗ ਨਾਲ ਨਿਭਾਈ।

ਪ੍ਰੋਗਰਾਮ ਦੇ ਵਿਸ਼ੇਸ਼ ਮਹਿਮਾਨ ਸ੍ਰੀ ਓਮ ਪ੍ਰਕਾਸ਼ ਸੇਠ (ਪ੍ਰਧਾਨ, ਸ੍ਰੀ ਬਾਬਾ ਹਰਵੱਲਭ ਸੰਗੀਤ ਮਹਾਂਸਭਾ) ਅਤੇ ਸੰਤ ਜਗਦੀਸ਼ ਸਿੰਘ ਵਰਿਆਮ (ਸੰਪਾਦਕ ਮਾਸਿਕ ਪੱਤ੍ਰਕਾ ਵਰਿਆਮ ਨੇ ਪੰਡਿਤ ਬਲਵੰਤ ਰਾਏ ਜਸਵਾਲ ਜੀ ਨੂੰ ਸ਼ਰਧਾਂਜਲੀ ਦਿੰਦਿਆ ਕਿਹਾ ਕਿ ਸੰਗੀਤਕਾਰਾਂ ਦੀ ਯਾਦ ਵਿਚ ਐਸੇ ਸਮਾਗਮ ਹੋਣੇ ਚਾਹੀਦੇ ਹਨ ਤਾਂ ਕਿ ਅਸੀਂ ਆਪਣੇ ਵਿਰਸੇ ਨਾਲ ਜੁੜੇ ਰਹੀਏ ਅਤੇ ਨਵੇਂ ਸਾਧਨਾਂ ਨੂੰ ਵੀ ਪ੍ਰੇਰਣਾ ਮਿਲਦੀ ਰਹੇ।

ਮਾਂ ਸਰਸਵਤੀ ਸੰਗੀਤ ਮਹਾਂਸਭਾ ਵਲੋਂ ਸਾਰੇ ਕਲਾਕਾਰਾਂ ਨੂੰ ਅੰਗ ਵਸਤਰ ਭੇਂਟ ਕੀਤੇ ਗਏ ਅਤੇ ਉਨ੍ਹਾਂ ਦਾ ਧੰਨਵਾਦ ਕੀਤਾ ਗਿਆ।

ਪ੍ਰੋ. ਵਰਿੰਦਰ ਕੁਮਾਰ, ਸ੍ਰ. ਬਲਬੀਰ ਸਿੰਘ ਕਲਸੀ, ਸੰਤ ਬਲਬੀਰ ਸਿੰਘ ਮੌਜੀ, ਸ੍ਰੀ ਮਨੂ ਸੀਨ, ਸ੍ਰੀ ਚੰਦਰ ਮੋਹਨ ਸ਼ਰਮਾ, ਸ੍ਰ. ਗਿਆਨ ਸਿੰਘ ਜਗਦੇਵ, ਸ੍ਰ. ਗੁਰਦਿਆਲ ਸਿੰਘ, ਡਾ. ਐਸ ਡੀ ਸ਼ਰਮਾ, ਸ੍ਰੀ ਮੋਹਨ ਮਲਸਿਆਨੀ, ਸ੍ਰ. ਸਤਿਬੀਰ, ਸ੍ਰੀ ਕ੍ਰਿਸ਼ਨ ਲਾਲ ਅਟਵਾਲ, ਡਾ. ਰਵੀ ਸ਼ਰਮਾ, ਡਾ. ਓਮ ਪ੍ਰਕਾਸ਼, ਡਾ. ਮਨਜੀਤ ਸਿੰਘ ਸੋਢੀ, ਸ੍ਰੀ ਨਰੇਸ਼ ਕੁਮਾਰ ਵਰਮਾ, ਸ੍ਰੀ ਆਰ.ਕੇ.ਬੇਦੀ, ਪ੍ਰੋ. ਭੁਪਿੰਦਰ ਸਿੰਘ, ਸ੍ਰੀ ਜਗਦੀਪ ਕਿਰਨ ਬਾਵਰਾ ਅਤੇ ਹੋਰ ਬਹੁਤ ਸਾਰੇ ਵਿਦਵਾਨ, ਕਲਾਕਾਰ ਅਤੇ ਸ਼ਹਿਰ ਦੇ ਪਤਵੰਤ ਸੱਜਣ ਸੰਗੀਤ ਪ੍ਰੇਮੀ ਮਹਾਨ ਵਾਗੇਕਾਰ ਪੰਡਿਤ ਬਲਵੰਤ ਰਾਏ ਜਸਵਾਲ ਜੀ ਨੂੰ ਸਮਰਪਿਤ ਇਸ ਪ੍ਰੋਗਰਾਮ ਦਾ ਆਨੰਦ ਲੈਣ ਲਈ ਪਧਾਰੇ। ਸ਼ਾਮ ੫.੦੦ ਵਜੇ ਤੋਂ ਸ਼ੁਰੂ ਹੋ ਕੇ ਲਗਭਗ ਰਾਤ ੧੧.੩੦ ਵਜੇ ਇਹ ਸੰਗੀਤ ਸਭਾ ਸਮਾਪਤ ਹੋਈ।

*—ਸੰਗਤ ਰਾਮ*<br>*ਜਨਰਲ ਸਕੱਤਰ*<br>*ਮਾਂ ਸਰਸਵਤੀ ਸੰਗੀਤ ਮਹਾਂਸਭਾ, ਜਲੰਧਰ*

# ਕੂਕਾ ਅੰਦੋਲਨ ਦੀ ਸ਼ਤਾਬਦੀ ਨੂੰ ਸਮਰਪਿਤ ਸੰਗੀਤ ਸਮਾਰੋਹ

ਜਲੰਧਰ — ਸੰਗੀਤ ਅਤੇ ਸਾਧਨਾ ਸਾਡੇ ਆਪਣੇ ਭਾਰਤ ਦੇ ਸਭਿਆਚਾਰ ਦੀ ਦੇਣ ਹੈ। ਜਦੋਂ ਸੁਰਾਂ ਨਾਲ ਈਸ਼ਵਰ ਨੂੰ ਧਿਆਇਆ ਜਾਂਦਾ ਹੈ ਤਾਂ ਮਨ ਨੂੰ ਅਸੀਮ ਸ਼ਾਂਤੀ ਮਿਲਦੀ ਹੈ। ਸੁਣਣ ਵਾਲਿਆਂ ਦੇ ਮਨ ਜਿਵੇਂ ਕਿਸੇ ਦੂਸਰੀ ਦੁਨੀਆ ਵਿਚ ਪਹੁੰਚ ਗਏ ਹੋਣ। ਜਦੋਂ ਕੋਈ ਸ਼ਾਸਤ੍ਰੀ ਸੰਗੀਤ ਨੂੰ ਸੁਣਦਾ ਹੈ ਮਨ ਨੂੰ ਇਕ ਅਲਗ ਹੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਾਰ ਕਿਰਪਾ ਸਦਕਾ ਨਾਦ ਨਵਰੰਗ ਸੰਗੀਤ ਸਭਾ ਜਲੰਧਰ ਵੱਲੋਂ ਭਾਰਤੀ ਸੁਤੰਤਰਤਾ ਸੰਗਰਾਮ ਅਤੇ ਨਾਮਧਾਰੀ ਲਹਿਰ ਦੇ ੧੫੦ਵੇਂ ਸਾਲ ਨੂੰ ਸਮਰਪਿਤ ੫ ਅਪਰੈਲ ੨੦੦੭ ਨੂੰ ਰੈਡ ਕਰਾਸ ਭਵਨ, ਜਲੰਧਰ ਵਿਖੇ 'ਰਾਗ ਨਾਦ' ਨਾਮਕ ਇਕ ਸ਼ਾਸਤ੍ਰੀ ਸੰਗੀਤ ਸ਼ਾਮ ਦਾ ਆਯੋਜਨ ਕੀਤਾ ਗਿਆ।

ਇਸ ਸ਼ਾਮ ਦਾ ਆਗਾਜ਼ ਸ੍ਰੀ ਲਛਮਨ ਸਿੰਘ ਸੀਨ ਜੀ, ਸ. ਜਗਦੀਸ਼ ਸਿੰਘ ਜੀ ਵਰਿਆਮ (ਜ. ਸਕੱਤਰ ਨਾਮਧਾਰੀ ਦਰਬਾਰ), ਸੂਬਾ ਜੋਗਿੰਦਰ ਸਿੰਘ ਜੀ, ਸ੍ਰੀ ਸੁਰਜੀਤ ਸਿੰਘ ਅਜੀਮਲ ਜੀ ਵੱਲੋਂ ਦੀਪਕ ਜਗਾ ਕੇ ਕੀਤਾ ਗਿਆ।

ਸ਼ਾਮ ਦੀ ਸ਼ੁਰੂਆਤ ਸੰਤੋਖ ਸਿੰਘ ਵੱਲੋਂ 'ਦੇਹ ਸ਼ਿਵਾ,' ਸ਼ਬਦ ਗਾਇਨ ਕਰ ਕੇ ਕੀਤਾ ਗਿਆ। ਉਸ ਉਪਰੰਤ ਅਮਨਪ੍ਰੀਤ, ਰਮਨਪ੍ਰੀਤ, ਹਰਮੀਤ ਅਤੇ ਕਵਿਤਾ ਸ਼ਰਮਾ ਵੱਲੋਂ ਸਰਸਵਤੀ ਵੰਦਨਾ ਕੀਤੀ ਗਈ, ਉਨ੍ਹਾਂ ਨਾਲ ਪੰਡਿਤ ਰਮਾਂ ਕਾਂਤ ਨੇ ਤਬਲੇ ਅਤੇ ਅੱਭਯ ਕੁਮਾਰ ਬੱਗਾ ਨੇ ਹਰਮੋਨੀਅਮ ਤੇ ਸੰਗਤ ਕੀਤੀ। ਉਸ ਸਮੇਂ ਦਰਸ਼ਕਾਂ ਨੂੰ ਵੀ ਦੰਦਾਂ ਥੱਲੇ ਉਗਲਾਂ ਦਬਾਉਣ ਲਈ ਮਜਬੂਰ ਹੋਣਾ ਪਿਆ ਜਦੋਂ ਬੱਚਿਆਂ ਦੀ ਜੋੜੀ ਸੰਦੀਪ ਸ਼ਰਮਾ ਅਤੇ ਹਰਮਨ ਸਿੰਘ ਵੱਲੋਂ ਤੀਨ ਤਾਲ ਵਿਚ ਕਾਇਦੇ, ਟੁਕੜੇ ਅਤੇ ਪੇਸ਼ਕਾਰ ਦੀ ਪ੍ਰਸਤੁਤੀ ਕੀਤੀ ਗਈ। ਉਪਰੰਤ ਪ੍ਰਸਿੱਧ ਸਿਤਾਰ ਵਾਦਕ ਸ੍ਰੀ ਮਨੂ ਸੀਨ ਨੇ ਰਾਗ ਬਾਗੇਸ਼ਵਰੀ ਵਿਚ ਸਿਤਾਰ ਵਾਦਨ ਕੀਤਾ। ਉਨ੍ਹਾਂ ਨਾਲ ਉਸਤਾਦ ਅਲਾਹ ਰੱਖਾ ਖਾਂ ਦੇ ਸ਼ਾਗਿਰਦ ਸ੍ਰੀ ਰਾਜੇਸ਼ ਕੁਮਾਰ ਮਾਲਵੀਆ ਜੀ ਨੇ ਤਬਲੇ ਤੇ ਭਾਵਪੂਰਤ ਸੰਗਤ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਵੱਲੋਂ ਖਾਸ ਤੌਰ 'ਤੇ ਭੇਜੇ ਗਏ ਕਲਾਕਾਰ ਰਣਬੀਰ ਸਿੰਘ ਜੀ ਨੇ ਤਾਊਸ ਸਾਜ਼ ਦਾ ਵਾਦਨ ਕਰ ਕੇ ਅਤੇ ਗੁਰਚਰਨ ਸਿੰਘ ਨੇ ਤਬਲੇ ਤੇ ਸੰਗਤ ਕਰਕੇ ਵੀ ਸ਼ਾਸਤ੍ਰੀ ਸੰਗੀਤ ਨਾਲ ਸਜੀ ਉਸ ਸ਼ਾਮ ਵਿਚ ਆਪਣੀ ਹਾਜ਼ਰੀ ਲਵਾਉਂਦੇ ਹੋਏ ਆਪਣੀ ਕਲਾ ਦਾ ਲੋਹਾ ਮਨਵਾਇਆ।

'ਕਾਹੇ ਹੋਤ ਅਧੀਰ ਮਿਤਵਾ......' ਰਾਗ ਬਾਗੇਸ਼ਵਰੀ ਵਿਚ ਪ੍ਰੋ. ਬੀ ਐਸ ਨਾਰੰਗ ਨੇ ਜਦੋਂ ਸੁਰ ਮੰਡਲ ਦੀ ਤਾਰ ਛੇੜੀ ਤਾਂ ਦਰਸ਼ਕਾਂ ਵੱਲੋਂ ਵੀ ਤਾੜੀਆਂ ਨਾਲ ਉਨ੍ਹਾਂ ਦਾ ਸਵਾਗਤ ਕੀਤਾ ਗਿਆ, ਫਿਰ ਨਾਲ ਹੀ ਰਾਗ ਪਹਾੜੀ ਵਿਚ ਠੁਮਰੀ ਗਾ ਕੇ ਉਨ੍ਹਾਂ ਨੇ ਦਰਸ਼ਕਾਂ ਨੂੰ ਆਨੰਦਮਯ ਕਰ ਦਿੱਤਾ, ਪ੍ਰੋ. ਬੀ ਐਸ ਨਾਰੰਗ ਨਾਲ ਪੰਡਿਤ ਰਮਾਂ ਕਾਂਤ ਨੇ ਤਬਲੇ ਤੇ ਸੰਗਤ ਕੀਤੀ। ਅਤੇ ਸ਼ਾਮ ਦੇ ਅਖੀਰ ਵਿਚ ਖਾਸ ਤੌਰ ਤੇ ਬੰਬਈ ਤੋਂ ਆਏ ਮਸ਼ਹੂਰ ਤਬਲਾ ਕਲਾਕਾਰ ਪੰਡਿਤ ਯੋਗੇਸ਼ ਸ਼ਮਸੀ ਵੱਲੋਂ ਤੀਨ ਤਾਲ ਦੀ ਐਸੀ ਸੁੰਦਰ ਪੇਸ਼ਕਾਰੀ ਕੀਤੀ ਗਈ ਕਿ ਦਰਸ਼ਕ ਸਾਹ ਰੋਕ ਕੇ ਸੁਣਦੇ ਰਹੇ, ਅਤੇ ਉਨ੍ਹਾਂ ਵੱਲੋਂ ਕੀਤੀ ਗਈ ਕਲਾਕਾਰੀ ਵਿਚੋਂ ਉਸਤਾਦ ਅੱਲਾ ਰੱਖਾ ਖਾਂ ਸਾਹਿਬ ਦੀ ਝਲਕ ਦੇਖਣ ਨੂੰ ਮਿਲਦੀ ਸੀ ਅਤੇ ਆਪ ਦਾ ਸਾਥ ਅਜਯ ਜੋਗਲੇਕਰ ਜੀ ਵੱਲੋਂ ਹਾਰਮੋਨੀਅਮ ਤੇ ਪ੍ਰਬੀਨਤਾ ਨਾਲ ਦਿੱਤਾ ਗਿਆ।

ਮੰਚ ਦਾ ਸੰਚਾਲਨ ਕਰਦੇ ਹੋਏ ਪ੍ਰੋ. ਕੁਲਵਿੰਦਰਦੀਪ ਕੌਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਤੇ ਚਾਨਣਾ ਪਾਉਂਦੇ ਹੋਏ ਦੱਸਿਆ ਕਿ ਅਜੋਕੇ ਯੁਗ ਵਿਚ ਜਿਥੇ ਹਰ ਪਾਸੇ ਪੌਪ ਦਾ ਅਤੇ ਰੌਕ ਦਾ ਜ਼ਮਾਨਾ ਹੈ, ਉੱਥੇ ਸ੍ਰੀ ਸਤਿਗੁਰੂ ਜੀ ਨੇ ਸ਼ਾਸਤਰੀ ਸੰਗੀਤ ਨੂੰ ਇਕ ਧਰੋਹਰ ਦੀ ਤਰਾਂ ਸੰਭਾਲ ਕੇ ਰੱਖਿਆ ਹੋਇਆ ਹੈ ਅਤੇ ਆਪ ਜੀ ਇਸ ਨੂੰ ਅਸ਼ੀਰਵਾਦ ਵਾਂਗ ਵੰਡ ਰਹੇ ਹਨ।

ਸ. ਕੁਲਵੰਤ ਸਿੰਘ ਜੀ (ਪ੍ਰਧਾਨ ਨਾਦ ਨਵਰੰਗ ਸੰਗੀਤ ਸਭਾ ਜਲੰਧਰ) ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਸ਼ੀਰਵਾਦ ਸਦਕਾ ਸ਼ਾਸਤ੍ਰੀ ਸੰਗੀਤ ਨੂੰ ਪ੍ਰਫੁਲਿਤ ਕਰਨ ਲਈ ਜਲੰਧਰ ਦੇ ਨੌਜਵਾਨਾਂ ਵੱਲੋਂ ਇਸ ਸਭਾ ਦੀ ਸਥਾਪਨਾ ਕੀਤੀ ਹੈ ਤਾਂ ਕਿ ਨੌਜਵਾਨ ਕਲਾਕਾਰਾਂ ਨੂੰ ਆਪਣੀ ਕਲਾ ਪ੍ਰਸਤੁਤ ਕਰਨ ਲਈ ਮੰਚ ਮਿਲ ਸਕੇ।

ਇਸ ਮੌਕੇ ਤੇ ਵਿਧਾਇਕ ਕੇ. ਡੀ. ਭੰਡਾਰੀ, ਸੂਬਾ ਬਲਵਿੰਦਰ ਸਿੰਘ ਝੱਲ (ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜੱਥਾ), ਸੂਬਾ ਹਰਭਜਨ ਸਿੰਘ ਜੀ ਲੁਧਿਆਣਾ, ਸੂਬਾ ਅਮਰੀਕ ਸਿੰਘ ਜੀ, ਰਾਗੀ ਬਲਵੰਤ ਸਿੰਘ ਜੀ, ਗਿਆਨੀ ਜੋਗਿੰਦਰ ਸਿੰਘ ਜੀ ਲੁਧਿਆਣਾ, ਪ੍ਰਧਾਨ ਸੁਰਜੀਤ ਸਿੰਘ ਜੀ ਜਲੰਧਰ, ਸੰਤ ਪਲਵਿੰਦਰ ਸਿੰਘ ਜੀ (ਪ੍ਰਧਾਨ ਨਾਮਧਾਰੀ ਵਿਦਿਅਕ ਜੱਥਾ ਜਲੰਧਰ) ਸੰਤ ਬਲਬੀਰ ਸਿੰਘ ਰਾਗੀ, ਸ. ਜਸਵਿੰਦਰ ਸਿੰਘ 'ਚੰਨ' (ਪ੍ਰਧਾਨ ਪ੍ਰੀਤ ਫਰੈਂਡਜ਼ ਕਲੱਬ ਜਲੰਧਰ), ਸ. ਕੁਲਵਿੰਦਰ ਸਿੰਘ ਬਿੱਟਾ, ਸ. ਜਤਿੰਦਰਪਾਲ ਸਿੰਘ, ਸ. ਗੁਰਮੀਤ ਸਿੰਘ (ਸਕੱਤਰ ਨਾਮਧਾਰੀ ਵਿਦਿਅਕਜੱਥਾ ਜਲੰਧਰ) ਸੰਤ ਬਲਬੀਰ ਸਿੰਘ ਮੌਜੀ, ਜਥੇਦਾਰ ਹਜ਼ਾਰਾ ਸਿੰਘ, ਸ. ਜਗਤਾਰ ਸਿੰਘ, ਸ. ਕਰਨਜੀਤ ਸਿੰਘ, ਸ. ਲਖਵਿੰਦਰ ਸਿੰਘ, ਸ. ਗੁਰਦੇਵ ਸਿੰਘ, ਸ. ਨਿਰੰਜਨ ਸਿੰਘ, ਸ. ਗੁਰਦਿੱਤ ਸਿੰਘ ਖਾਸ ਤੌਰ ਤੇ ਹਾਜ਼ਰ ਸਨ।

*—ਗੁਰਮੇਲ ਸਿੰਘ*

*ਸਕੱਤਰ, ਨਾਦ ਨਵਰੰਗ ਸੰਗੀਤ ਸਭਾ ਜਲੰਧਰ*

# ਪ੍ਰਤੀਕਿਰਿਆ

بِسْمِ اللّٰہِ الرَّحْمٰنِ الرَّحِیْمِ

**ਪਾਕਿਸਤਾਨ**

ਪੀਰਵਾਰ: ੨ ਅਪ੍ਰੈਲ ੨੦੦੭

**"ਸੁਣ ਸੁਣ ਸਿਖ ਹਮਾਰੀ ਸੁਕ੍ਰਿਤ ਕੀਤਾ ਰਹਿਸੀ,**
**ਮੇਰੇ ਜੀਅੜੇ, ਬਹੁਰ ਨ ਆਵੈ ਬਾਰੀ।"**

ਪਰਮ ਸਤਿਕਾਰਤ ਸਰਦਾਰ ਜਗਦੀਸ਼ ਸਿੰਘ ਵਰਿਆਮ ਜੀਓ!

ਆਦਰਮਈ ਆਦਾਬ ਅਤੇ ਵੈਰਾਗਮਈ ਗਲਵਕੜੀ ਪ੍ਰਵਾਨ ਹੋਵੇ ਜੀਉ। ਕੂਕਾ ਕ੍ਰਾਂਤੀ ਦੀ ਤਰਜੁਮਾਨ ਮਾਸਿਕ 'ਵਰਿਆਮ' ਆਪ ਜੀ ਦੇ ਅਥਾਹ ਮੋਹ ਅਤੇ ਨਿਸ਼ਕਪਟ ਸਹਿਯੋਗ ਦੇ ਫਲ ਸਰੂਪ ਨਿਰੰਤਰ ਤੌਰ ਪ੍ਰਾਪਤ ਹੋ ਰਿਹਾ ਹੈ। ਇਸ ਅਦੁੱਤੇ ਪਰਚੇ ਦਾ ਅਧਿਐਇਨ ਨਿਰਸੰਦੇਹ ਦਾਸ ਹੇਤੁ ਅਤਿ ਗਿਆਨ ਵਰਧਕ ਸਿੱਧ ਹੋ ਰਹਿਆ ਹੈ। ਦਾਸ ਦੇ ਪੱਤਰਾਂ ਨੂੰ ਖ਼ਲੂਸ ਨਾਲ 'ਵਰਿਆਮ' 'ਚ ਪ੍ਰਕਾਸ਼ਿਤ ਕਰਦੇ ਹੋ ਬਹੁਤ ਬਹੁਤ ਸ਼ੁਕਰੀਆ!

ਆਪ ਜੀ ਦੁਆਰਾ ਡਾਕ ਰਾਹੀਂ ਭੇਜੀ ਪੁਸਤਕ 'ਖਿੱਲਰੇ ਪੱਤਰੇ' ਪੜ੍ਹੀ ਤਾਂ ਆਪਣੇ ਇਲਾਕੇ ਦੀ ੧੯੪੭ ਦੀ ਤਸਵੀਰ ਸਾਫ਼ ਨਜ਼ਰੀਂ ਪਈ। ਭਰਾ ਭਰਾ ਦਾ ਵੈਰੀ ਹੋ ਗਿਆ ਸੀ ਤਦੋਂ ਮੇਰੇ ਦਾਦਾ ਅਤੇ ਪੜਦਾਦਾ ਨੂੰ ਵੀ ਆਪਣੀ ਸਮੂਹ ਬਰਾਦਰੀ ਸਮੇਤ ਹਿੰਦੋਸਤਾਨੋਂ ਪਾਕਿਸਤਾਨ ਵਲ ਅਜਿਹੇ ਹਾਲਾਤ ਵਿਚ ਹਿਜਰਤ ਕਰਨੀ ਪਈ ਸੀ। ਡੇਹਰਾ ਬਾਬਾ ਨਾਨਕ ਦੇ ਆਲੇ-ਦੁਆਲੇ ਜਿਸ ਕਤਲਾਮ ਅਤੇ ਲਾਸ਼ਾਂ ਦੀ ਬਹੁਤਾਤ ਦਾ ਆਪ ਜੀ ਨੇ ਵਰਣਨ ਕੀਤਾ ਹੈ ਉਸ ਦਾ ਦ੍ਰਿਸ਼ ਬੇਹੱਦ ਭਿਆਨਕ ਪ੍ਰਤੀਤ ਹੁੰਦਾ ਹੈ। ਅਲੱਾਹ ਮੁਆਫ਼ ਫ਼ਰਮਾਏ! ਤੌਬਾ! ਤੌਬਾ! ਫ਼ਿਰਕੂ ਕੱਟੜਵਾਦ ਅਤੇ ਸੰਪ੍ਰਦਾਇਕ ਦੰਗੇ ਕਿੰਨੇ ਹਾਨੀਕਾਰਕ ਸਿੱਧ ਹੁੰਦੇ ਹਨ ਮਾਨਵਤਾ ਹੇਤ।

ਇਨਸਾਨ ਅਰਬੀ ਭਾਸ਼ਾ ਦੇ ਸ਼ਬਦ 'ਉਨਸ' ਅਥਾਤਿ ਪ੍ਰੇਮ ਤੋਂ ਬਣਿਆ ਹੈ। ਜਿਸ ਵਿਚ ਪ੍ਰੇਮ ਨ ਹੋਵੇ ਉਹ ਹੋਰ ਸੱਭ ਕੁਝ ਅਖਵਾ ਸਕਦਾ ਹੈ ਪ੍ਰੰਤੂ ਇਨਸਾਨ ਹੋਣ ਦਾ ਦਾਅਵਾ ਨਹੀਂ ਕਰ ਸਕਦਾ। ਇਨਸਾਨ ਸਦਾ ਪਿਆਰ ਮੁਹੱਬਤ ਨਾਲ ਰਲ-ਮਿਲਕੇ ਰਹਿੰਦੇ ਹਨ। ਅਥ੍ਰਵੇਦ ਵਿਚ ਹੁਕਮ ਹੈ " ਸੰਜੀਵਾਸਥ"ਅਥਾਤਿ ਮਿਲਕੇ ਜੀਵੋ। ਗ੍ਰੰਥ ਸਾਹਿਬ ਵਿਚ ਗੁਰ ਵਾਕ ਹੈ "ਮਿਲਬੇ ਕੀ ਮਹਿਮਾ ਬਰਨ ਨਾ ਸਾਕਉ, ਨਾਨਕ ਪਰੈ ਪਰੀਲਾ।" ਅਥਾਤਿ ਹੇ ਨਾਨਕ ! ਮਿਲਕੇ ਰਹਿਣ ਦੀ ਖ਼ੂਬੀ ਏਨੀ ਜ਼ਿਆਦਾ ਹੈ ਕਿ ਬਿਆਨ ਵਿਚ ਨਹੀਂ ਆ ਸਕਦੀ। ਪਵਿੱਤਰ ਕੁਰਆਨ ਵਿਚ ਫ਼ਰਮਾਨ ਹੈ (آل عمران) بَعْضُكُمْ مِنْ بَعْضٍ ਭਾਵ ਤੁਸੀਂ ਆਪਸ ਵਿਚ ਇਕ ਦੂਸਰੇ ਦੇ ਅੰਗ ਸੰਗ ਹੋ।

ਪਿਛਲੇ ਸਪਤਾਹ ਪੰਜਾਬੀ ਦੇ ਬੁੱਧੀ ਜੀਵੀ ਅਤੇ ਹਿਤੈਸ਼ੀ ਆਦਰਣੀਯ ਚੌਧਰੀ ਇਹਸਾਨ ਉਲੱਾਹ ਬਾਜਵਾ ਪਿੰਡ ਗੱਖੜਵਾਲੀ ਨਾਲ ਵਾਰਤਾਲਾਪ ਚਲ ਰਹੀ ਸੀ ਤਾਂ ਉਹਨਾਂ ਤਲਵੰਡੀ ਭਿੰਡਰਾਂ ਵਿਖੇ ਜਨਮੇ ਭਾਪਾ ਪ੍ਰੀਤਮ ਸਿੰਘ (੧੯੧੪-੨੦੦੫) ਬਾਰੇ ਲਿਖੀ ਇਕ ਮੋਟੀ ਕਿਤਾਬ 'ਭਾਪਾ ਪ੍ਰੀਤਮ ਸਿੰਘ ਸਿਮ੍ਰਿਤੀ ਗ੍ਰੰਥ' ਮੈਨੂੰ ਸੌਂਪਦੇ ਹੋਏ ਫ਼ਰਮਾਇਆ "ਲੈ ਵੇਖ ਤੇ ਪੱੜ੍ਹ"। ਮੈਂ ਹੈਰਾਨ ਰਹਿ ਗਿਆ ਕਿ ਭਾਪਾ ਜੀ ਨਵਯੁਗ ਪਬਲਿਸ਼ਜ਼ ਨਵੀਂ ਦਿੱਲੀ ਦੇ ਸਥਾਪਕ ਨਾਮਧਾਰੀ ਵਿਚਾਰਧਾਰਾ ਦੇ ਅਨੁਯਾਈ ਹੈ ਸਨ। ਉਹਨਾਂ ਪੰਜਾਬੀ ਪ੍ਰਕਾਸ਼ਨ ਨੂੰ ਨਵੀਂ ਜ਼ਿੰਦਗੀ ਦਿੱਤੀ ਸੀ।

ਵਰਤਮਾਨ ਭਾਰਤੀ ਪ੍ਰਧਾਨ ਮੰਤ੍ਰੀ ਡਾ. ਮਨਮੋਹਨ ਸਿੰਘ, ਸਾਬਕ ਪੀ. ਐਮ. ਇੰਦਰ ਕੁਮਾਰ ਗੁਜਰਾਲ ਦੇ ਅਤਿਰਿਕਤ ਹਰਵਿੰਦਰ ਸਿੰਘ ਹੰਸਪਾਲ (ਸਾਬਕ ਮੈਂਬਰ ਪਾਰਲੀਅਮੈਂਟ) ਹੋਰਾਂ ਦੇ ਸ਼ਰਧਾਂਜਲੀ ਸਨੇਹੇ ਵੀ ਭਾਪਾ ਜੀ ਦੀ ਸ਼ਖ਼ਸੀਅਤ ਦਾ ਕੁੱਝ ਕੁ ਪ੍ਰੀਚਾ ਕਰਵਾ ਰਹੇ ਹਨ। ਇਸ ਗ੍ਰੰਥ ਦੇ ਪੰਨਾ ੨੫੦ ਤੇ ਨਿਰੰਕਾਰੀ ਭੇਖ ਦੇ ਵਰਤਮਾਨ ਗੁਰੂ ਡਾ. ਮਾਨ ਸਿੰਘ ਨਿਰੰਕਾਰੀ ਹੋਰਾਂ ਦਾ ਲੇਖ ਛਪਿਆ ਹੈ ਜਿਸ ਵਿਚ ਉਹਨਾਂ ਭਾਪਾ ਪ੍ਰੀਤਮ ਸਿੰਘ ਨੂੰ 'ਮਾਨਸਰੋਵਰ ਦਾ ਹੰਸ' ਕਰਾਰ ਦਿੱਤਾ ਹੈ। ਨਾਮਧਾਰੀਆਂ ਵਿਚ ਅਜਿਹੇ ਮਹਾਂ ਪੁਰਸ਼ ਵੀ ਹੋ ਗੁਜ਼ਰੇ ਹਨ ? ਇਕ ਦਿਨ ਤਲਵੰਡੀ ਭਿੰਡਰਾਂ ਦੀ ਧਰਮਸਾਲਾ ਵੇਖਣ ਦਾ ਮੌਕਾ ਮਿਲਿਆ ਜਿੱਥੇ ਪ੍ਰੀਤਮ ਸਿੰਘ ੧੬ ਸਾਲ ਦੀ ਉਮਰੇ ਕਥਾ, ਕੀਰਤਨ ਕਰਦੇ ਹੁੰਦੇ ਸਨ। ਉਹਨਾਂ ਦੇ ਪਿਤਾ ਤਲਵੰਡੀ ਭਿੰਡਰਾਂ ਵਿਖੇ ਹਲਵਾਈ ਪੁਣਾ ਕਰਦੇ ਸਨ।

Sialkot District Gazetteer ੧੯੨੦ ਦੇ ਪੰਨਾ ੫੪ ਤੇ ਨਾਮਧਾਰੀਏ ਕੂਕੇ ਸਿੱਖਾਂ ਦੇ ਇਕ ਪਿੰਡ ਦਾ ਪਤਾ ਲੱਗਾ ਹੈ ਯਥਾ:

"Gill on the Degh is the most important centre of the Kuka Sikhs in the District."

ਨਾਲਾ ਡੇਕ ਦੇ ਕੰਢੇ ਗਿੱਲ ਨਾਮਕ ਪਿੰਡ ਜ਼ਿਲ੍ਹਾ ਸਿਆਲਕੋਟ ਵਿਖੇ ਕੂਕੇ ਸਿੱਖਾਂ ਦਾ ਅਤਿ ਮਹੱਤਵਪੂਰਣ ਕੇਂਦਰ ਹੈ।

ਦੜਬ ਦੇ ਇਲਾਕੇ ਵਿਚ ਕੂਕੇ ਸਿੱਖਾਂ ਦਾ ਅਸਤਿਤਵ ਵਰਣਨਯੋਗ ਰਹਿਆ ਹੈ। ਮਹਾਰਾਜ! ਕੂਕਿਆਂ ਪ੍ਰਤੀ ਵਿਸ਼ੇਸ਼ ਅੰਕ ਪ੍ਰਕਾਸ਼ਤ ਕਰਨ ਦੀ ਕ੍ਰਿਪਾ ਕਰਦੇ ਰਹਿਆ ਕਰੋ ਜਿਵੇਂ 'ਦੜਬ ਦੇ ਕੂਕੇ', 'ਜੰਮੂ ਵਿਚ ਨਾਮਧਾਰੀ ਸੰਪ੍ਰਦਾਇ', ਬੀਕਾਨੇਰ ਦੇ ਮਰ ਜੀਵੜੇ ਸਿੰਘਾਂ ਬਾਬਤ ਵੀ ਜਾਣਕਾਰੀ ਦਿਉ ਜਿਸ ਸੰਬੰਧੀ ਕਵੀ ਹਰਸਾ ਸਿੰਘ 'ਚਾਤਰ' ਕਾਦੀਵਿੰਡ (ਕਸੂਰ) ਨਿਵਾਸੀ ਕਹਿ ਗਏ ਹਨ :

ਧਰਤੀ ਬੀਕਾਨੇਰ ਦੀ ਮੌਤ ਡੈਣ ਦੀ ਮਾਂ। ਉਥੇ ਪਈਂਦੀ ਧੁੱਪ ਬਿਓੜਕੀ ਅੰਨ੍ਹਾਂ ਹੁੰਦਾ ਕਾਂ॥
ਉਥੇ ਕੋਹਾਂ ਤੀਕਰ ਰੁੱਖ ਨਾ ਲੱਭੇ ਨਾ ਠੰਡੀ ਛਾਂ। ਉਥੇ ਫਨੀਅਰ ਨਿਤ ਫੁੰਕਾਰਦੇ ਨਾ ਪਾਣੀ ਦਾ ਨਾਂ॥
ਪਰ ਪੁਤਰ ਸ੍ਰੀ ਦਸਮੇਸ਼ ਦੇ ਰੱਖ ਗੁਰਾਂ ਤੇ ਲਾਂ। ਸਨ ਏਸੇ ਥਾਂ ਤੇ ਵੱਸਦੇ ਛੱਡਕੇ ਸ਼ਹਿਰ ਗਿਰਾਂ॥

*'ਕਦਰ ਦਾਨ'*

***—ਮਲਿਕ ਮੁਹੱਮਦ ਨਈਮ ਆਵਾਨ***

---

'ਵਰਿਆਮ' ਹਰ ਮਹੀਨੇ ਬਾਕਾਇਦਗੀ ਨਾਲ ਮਿਲ ਰਿਹਾ ਹੈ। ਧੰਨਵਾਦੀ ਹਾਂ ਕਿ ਤੁਸੀਂ ਯਾਦ ਕਰਦੇ ਹੋ।

ਨਾਮਧਾਰੀ ਲਹਿਰ ਦੀ ਇਤਿਹਾਸਕ ਮਹਾਨਤਾ ਨਾਂ ਹੇਠ ਜਲਦੀ ਹੀ ਪੁਸਤਕ ਪ੍ਰਕਾਸ਼ਨ ਲਈ 'ਆਰਸੀ' ਵਾਲਿਆਂ ਨੂੰ ਦੇ ਰਿਹਾ ਹਾਂ। ਸਿਹਤ ਦੀ ਖ਼ਰਾਬੀ ਕਾਰਨ ਦੇਰ ਹੁੰਦੀ ਰਹੀ ਹੈ।

ਇਕ ਲੇਖ 'ਨਾਮਧਾਰੀ' ਲਹਿਰ ਦੀ ਇਤਿਹਾਸਕ ਮਹਾਨਤਾ ਨਾਲ ਇਨਸਾਫ਼ ਨਹੀਂ ਹੋਇਆ' ਜਲਦੀ ਹੀ ਭੇਜਾਂਗਾ। ਮੈਂ ਇਸ ਲੇਖ ਰਾਹੀਂ ਨਾਮਧਾਰੀ ਤੇ ਗ਼ੈਰ-ਨਾਮਧਾਰੀ ਸਿੱਖ ਸਮਾਜ ਨੂੰ ਮੁਖ਼ਾਤਬ ਹੋਣਾ ਚਾਹੁੰਦਾ ਹਾਂ।

ਮੇਰਾ ਵਿਚਾਰ ਹੈ ਕਿ ਨਾਮਧਾਰੀ ਲਹਿਰ ਜਮਾਤੀ ਪਖੋਂ ਪਹਿਲਾ ਇਨਕਲਾਬੀ ਸੰਘਰਸ਼ ਸੀ ਤੇ ਇਸ ਦੀ ਜਾਣਕਾਰੀ ਨੂੰ ਸੀਮਿਤ ਦਾਇਰੇ ਵਿਚ ਹੀ ਰੱਖਣਾ ਠੀਕ ਨਹੀਂ। ਕੀ ਸਤਿਗੁਰੂ ਰਾਮ ਸਿੰਘ ਜੀ ਦੀ ਰੱਬੀ ਸ਼ਖਸੀਅਤ ਕੁਝ ਇਕ ਲੋਕਾਂ ਜਾਂ ਬਰਾਦਰੀ ਵਿਸ਼ੇਸ਼ ਲਈ ਸੀ ? ਜੀ ਨਹੀਂ ?

***—ਡਾ ਅਜੀਤ ਸਿੰਘ***

*ਏ-੩੬, ਪਹਿਲੀ ਮੰਜ਼ਿਲ,*
*ਵਿਜੈ ਨਗਰ, ਦਿੱਲੀ-੧*

---

ਤੁਹਾਡੀ ਸੂਰਤ ਸੀਰਤ ਤੇ ਚਾਣਚਕ ਮਿਲਣੀ ਸਮੇਂ ਤੁਹਾਡੀ ਮੁਸਕਰਾਹਟ ਤੇ ਮੋਹ ਭਰੀ ਤੱਕਣੀ ਦਾ ਅਹਿਸਾਸ, ਹਰ ਮਹੀਨੇ 'ਵਰਿਆਮ' ਦੀ ਆਮਦ, ਤੁਹਾਡੇ ਨਾਲ ਨੇੜਤਾ ਦੀ ਸਾਂਝ ਉਜਾਗਰ ਕਰ ਛੱਡਦੀ ਹੈ। 'ਵਰਿਆਮ' ਮਿਲਣਸਾਰ ਪੜ੍ਹੀਦਾ ਹੈ। ਇਸ ਵਿਚਲਾ ਸਾਹਿਤਕ ਰਸ ਤੇ ਨਾਮਧਾਰੀ ਇਤਿਹਾਸ ਦਾ ਕਸ ਰੂਹ ਨੂੰ ਨਰੋਆ ਕਰ ਛਡਦਾ ਹੈ। ਹਰ ਵਾਰ ਵਰਿਆਮ ਪੜ੍ਹਨ ਉਪਰੰਤ ਖ਼ਤ ਲਿਖਣ ਦੀ ਧਾਰੀ ਦੀ ਹੈ ਤੇ ਫਿਰ ਮਨ 'ਚ ਆਉਦੇ-ਜਲੰਧਰ ਤਾਂ ਜਾਈਦੇ-ਲਾਡੋਵਾਲੀ ਰੋਡ ਤੋਂ ਵੀ ਗੁਜ਼ਰੀਦਾ-ਤੁਹਾਨੂੰ ਮਿਲਣ ਦੀ ਲੋਚਾ ਵੀ ਹੁੰਦੀ ਐ-ਕਦੀ ਕਦੀ ਰੁਕੀਦਾ ਵੀ ਐ- ਪਰ ਤੁਸੀਂ ਵੀ ਰੁਝੇਵਿਆਂ 'ਚ ਮਸਰੂਫ਼ ਹੁੰਦੇ ਹੋ— ਖ਼ੈਰ ਤੁਹਾਡਾ ਉਦਮ ਸ਼ਲਾਘਾਯੋਗ ਐ। ਜਦੋਂ ਪੰਡਤ ਗੋਪਾਲ ਸਿੰਘ ਨਾਮਧਾਰੀ ਜਾਂ ਜਗਮੋਹਨ ਸਿੰਘ ਮੈਨੇਜਰ ਨਾਲ ਮਿਲ ਬੈਠਣ ਦਾ ਸਬੱਬ ਬਣਦਾ ਤਾਂ ਤੁਹਾਡਾ ਜ਼ਿਕਰ ਜ਼ਰੂਰ ਹੁੰਦਾ। 'ਸਤਿਜੁਗ' ਵੀ ਲਗਾਤਾਰ ਮਿਲ ਰਿਹਾ ਹੈ। ਨਾਮਧਾਰੀ ਦਰਬਾਰ ਤੇ ਇਸ ਦੇ ਪਰਿਵਾਰ ਦੀਆਂ ਸਰਗਰਮੀਆਂ ਨਾਲ ਜੁੜੇ ਰਹੀਦਾ।

ਭੈਣੀ ਸਾਹਿਬ ਮਹਾਰਾਜ ਜੀ ਕੋਲ ਵੀ ਜਾ.ਕੇ ਉੱਥੋਂ ਦੀ ਧਰਤ ਨੂੰ ਸਜਦਾ ਕਰਕੇ ਆਉਣਾ ਹੈ। ਐਵੇਂ ਘੌਲ਼ ਹੋ ਜਾਂਦੀ ਹੈ। ਵਰਿਆਮ ਲਈ ਆਰਥਿਕ ਤੇ ਸਾਹਿਤਕ ਸਹਿਯੋਗ ਵੀ ਦਿਆਂਗਾ।

***ਸ੍ਰੀ ਮਾਰਕੰਡਾ***

*ਕਵਿਤਾ ਮਾਰਗ, ਤਪਾ ਮੰਡੀ*

---

ਵਰਿਆਮ ਦੇ ਅਪਰੈਲ ੨੦੦੭ ਦੇ ਅੰਕ ਵਿਚ ਸਾਰੀਆਂ ਕਾਵਿ ਰਚਨਾਵਾਂ ਹੀ ਪੜ੍ਹਨਯੋਗ ਤੇ ਸਲਾਹੁਣ ਯੋਗ ਹਨ। ਗ਼ਜ਼ਲਾਂ ਖ਼ਾਸ ਤੌਰ ਤੇ ਪਸੰਦ ਆਈਆਂ। ਗੁਰਦਿਆਲ ਰੌਸ਼ਨ, ਸਿਰੀ ਰਾਮ ਅਰਸ਼ ਤੇ ਹਰਬੰਸ ਮਾਛੀਵਾੜਾ ਦੀਆਂ ਗ਼ਜ਼ਲਾਂ ਮਨ ਨੂੰ ਮੋਹ ਗਈਆਂ। ਚਰਨ ਸੀਚੇਵਾਲਵੀ ਦੇ ਚੋਣਵੇਂ ਸ਼ਿਅਰ ਵੀ ਵਧੀਆ ਹਨ। ਇਹ ਲੜੀ ਜਾਰੀ ਰਹਿਣੀ ਚਾਹੀਦੀ ਹੈ। ਸਮੁੱਚੇ ਤੌਰ ਤੇ ਸ੍ਰ. ਜਗਦੀਸ਼ ਸਿੰਘ ਵਰਿਆਮ ਦੀ ਮਿਹਨਤ ਤੇ ਲਗਨ ਦੀ ਸਿਫ਼ਤ ਕਰਨੀ ਬਣਦੀ ਹੈ।

***—ਨਵਰਾਹੀ ਘੁਗਿਆਣਵੀ***

*ਨਹਿਰ ਨਜ਼ਾਰਾ ਨਵਾਂ ਹਰਿੰਦਰ ਨਗਰ,*
*ਫ਼ਰੀਦਕੋਟ ੧੫੧੨੦੩*

## ਹੋਲਾ ਮਹਲਾ ਸ਼੍ਰੀ ਭੈਣੀ ਸਾਹਿਬ



ਬਚਿਆਂ ਵੱਲੋਂ ਹੱਲੇ ਦਾ ਦੀਵਾਨ



ਸਿਆਸੀ ਮੁਖੀ ਸਟੇਜ ਤੇ



ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਨਾਮਧਾਰੀ ਦਰਬਾਰ, ਸ. ਮਨੋਰੰਜਨ ਕਾਲੀਆ ਮੰਤਰੀ; ਸ. ਚਰਨਜੀਤ ਸਿੰਘ ਅਟਵਾਲ ਡਿਪਟੀ ਸਪੀਕਰ ਲੋਕ ਸਭਾ ਸ੍ਰੀ ਅਵਿਨਾਸ਼ ਰਾਏ ਖੰਨਾ ਐਮ. ਪੀ. ਤੇ ਹੋਰ।



ਦੀਵਾਨ ਦਾ ਇਕ ਵਿਸ਼ਾਲ ਦ੍ਰਿਸ਼

Registered No. PB 0016 (2006-2008) Monthly Wariam Ladowali Road, Jalandhar - 144 001
Regd. RNI No. 26453/75 **May 2007**



## ਹੋਲਾ ਮਹੱਲਾ ਸਮਾਗਮ

ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਸਤਿਗੁਰੂ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ।

ਮਾਸਟਰ ਮੋਹਨ ਲਾਲ ਮੰਤਰੀ ਪੰਜਾਬ ਸਰਕਾਰ ਸਤਿਗੁਰੂ ਜੀ ਤੋਂ ਆਸ਼ੀਰਵਾਦ ਲੈਂਦੇ ਹੋਏ।





ਜਥੇਦਾਰ ਹੀਰਾ ਸਿੰਘ ਗਾਬੜੀਆ ਮੰਤਰੀ ਪੰਜਾਬ ਸਰਕਾਰ ਸ੍ਰੀ ਸਤਿਗੁਰੂ ਜੀ ਅਗੇ ਨਤਮਸਤਕ ਹੁੰਦੇ ਹੋਏ।

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289